# ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦਾ ਸਿਦਕੀ ਸਿੱਖ ਭਾਈ ਲੰਗਾਹ ਜੀ ਚੌਧਰੀ ਝਬਾਲ

*-ਸਿਮਰਜੀਤ ਸਿੰਘ**

ਪੰਜਾਬ ਦੇ ਜ਼ਿਲ੍ਹਾ ਤਰਨ ਤਾਰਨ ਤੋਂ ਕੋਈ ੧੩ ਕਿਲੋਮੀਟਰ ਪੱਛਮ ਦਿਸ਼ਾ ਵੱਲ ਝਬਾਲ ਕਲਾਂ ਨਾਂ ਦਾ ਪਿੰਡ ਹੈ। ਇਸ ਪਿੰਡ ਵਿਚ 'ਢਿੱਲੋਂ' ਗੋਤ ਦੇ ਜੱਟ ਬਹੁਗਿਣਤੀ ਵਿਚ ਵਸਦੇ ਹਨ, ਜਿਨ੍ਹਾਂ ਨੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ ਸੀ। 'ਢਿੱਲੋਂ' ਸਰੋਆਂ ਰਾਜਪੂਤਾਂ ਵਿੱਚੋਂ ਹਨ। ਅਠਵੀਂ ਸਦੀ ਵਿਚ 'ਤੂਰਾਂ' ਨੇ ਸ਼ਾਹ ਸਰੋਆਂ ਦੀ ਬੰਸ ਦੇ ਲੋਕਾਂ 'ਢਿੱਲੋਂ, ਸੰਘੇ, ਮੱਲ੍ਹੀ, ਦੋਸਾਂਝ ਅਤੇ ਢੀਂਡਸੇ' ਭਾਈਚਾਰੇ ਦੇ ਲੋਕਾਂ ਤੋਂ ਦਿੱਲੀ ਖੋਹੀ ਸੀ। ਉਸ ਸਮੇਂ ਇਹ ਦਿੱਲੀ ਛੱਡ ਕੇ ਰਾਜਸਥਾਨ ਵੱਲ ਆ ਗਏ। ਕਾਫੀ ਸਮੇਂ ਬਾਅਦ ਇਸ ਭਾਈਚਾਰੇ ਦੇ ਲੋਕ ਸਿਰਸੇ ਤੇ ਬਾਂਗਰ ਇਲਾਕੇ ਵਿਚ ਆ ਗਏ। ਸਿਰਸੇ ਅਤੇ ਬਠਿੰਡੇ ਦੇ ਇਲਾਕੇ ਤੋਂ ਉੱਠ ਇਹ ਸਾਰੇ ਪੰਜਾਬ ਵਿਚ ਖਿੱਲਰ ਗਏ। ਇਹ ਸੂਰਜਵੰਸੀ ਹੁੰਦੇ ਹਨ। ਸ੍ਰੀ ਅੰਮ੍ਰਿਤਸਰ ਦੇ ਇਲਾਕੇ ਦੇ 'ਢਿੱਲੋਆਂ' ਦੀ ਬੰਸਾਵਲੀ ਅਨੁਸਾਰ ਇਹ ਮਹਾਂਭਾਰਤ ਦੇ ਸੂਰਮੇ ਤੇ ਮਹਾਨ ਦਾਨੀ ਰਾਜਾ ਕਰਣ ਦੇ ਪੁੱਤਰ ਲੋਹਸੈਨ ਦੇ ਪੁੱਤਰ ਢਿੱਲੋਂ ਦੀ ਔਲਾਦ ਹਨ। ਬੀ. ਐਸ. ਦਾਹੀਆ 'ਢਿੱਲੋਂ' ਗੋਤ ਦੇ ਜੱਟਾਂ ਨੂੰ ਭਾਰਤ ਦਾ ਇਕ ਬਹੁਤ ਪੁਰਾਤਨ ਕਬੀਲਾ ਮੰਨਦਾ ਹੈ। ਇਹ ਸਿਕੰਦਰ ਦੇ ਹਮਲੇ ਸਮੇਂ ਭਾਰਤ ਵਿਚ ਵਸਦੇ ਸਨ। ਈਸਵੀ ਸਦੀ ਤੋਂ ਵੀ ਪਹਿਲਾਂ ਯੂਰਪ ਵਿਚ ਇਸ ਭਾਈਚਾਰੇ ਦੇ ਲੋਕ ਭਾਰਤ ਵਿੱਚੋਂ ਹੀ ਗਏ ਸਨ।

ਝਬਾਲ ਪਿੰਡ ਦੇ 'ਢਿੱਲੋਆਂ' ਨੇ ਸਿੱਖ ਇਤਿਹਾਸ ਵਿਚ ਕਈ ਪੱਖਾਂ ਤੋਂ ਆਪਣੀ ਅਹਿਮ ਪਹਿਚਾਣ ਬਣਾਈ ਹੋਈ ਹੈ। ਮੁਗ਼ਲ ਕਾਲ ਸਮੇਂ ਇਹ ਪਿੰਡ ਲਾਹੌਰ ਤੋਂ ਦਿੱਲੀ ਜਾਣ ਵਾਲੀ ਸੜਕ 'ਤੇ ਹੋਇਆ ਕਰਦਾ ਸੀ ਅਤੇ ਇੱਥੋਂ ਹੀ ਉੱਤਰ ਅਤੇ ਦੱਖਣ ਦਿਸ਼ਾ ਵੱਲ ਸੜਕਾਂ ਜਾਂਦੀਆਂ ਸਨ। ਇਨ੍ਹਾਂ ਸੜਕਾਂ ਦੇ ਸੰਗਮ ਵਾਲੀ ਥਾਂ ਨੂੰ 'ਮਾਣਕ ਚੌਂਕ' ਕਿਹਾ ਜਾਂਦਾ ਹੈ।

ਉਨ੍ਹਾਂ ਦਿਨਾਂ ਵਿਚ ਪੱਟੀ ਇਕ ਸਰਕਾਰ ਸੀ ਜੋ ਨੌ ਲੱਖ ਦਾ ਲਗਾਨ ਨੌਸ਼ਹਿਰੇ ਦੇ ਚੌਧਰੀ 'ਪੰਨੂ', ਸਰਹਾਲੀ ਦੇ ਚੌਧਰੀ 'ਸੰਧੂ' ਅਤੇ ਝਬਾਲ ਦੇ ਚੌਧਰੀ 'ਢਿੱਲੋਂ' ਪਾਸੋਂ ਵਸੂਲ ਕਰਿਆ ਕਰਦੀ ਸੀ। ਇਸੇ ਕਰਕੇ ਪੱਟੀ ਨੂੰ ਹੁਣ ਤਕ 'ਨੌ ਲੱਖੀ ਪੱਟੀ' ਵੀ ਕਿਹਾ ਜਾਂਦਾ ਰਿਹਾ ਹੈ। ਉਨ੍ਹਾਂ ਸਮਿਆਂ ਵਿਚ ਇਹ ਚੌਧਰੀ ਆਪਣੇ-ਆਪਣੇ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

ਇਲਾਕੇ ਦਾ ਤਿੰਨ-ਤਿੰਨ ਲੱਖ ਦਾ ਮਾਲੀਆ ਤਾਰਿਆ ਕਰਦੇ ਸਨ, ਵਸੂਲ ਭਾਵੇਂ ਘੱਟ ਹੋਵੇ ਜਾ ਵੱਧ। ਇਨ੍ਹਾਂ ਚੌਧਰੀਆਂ ਪਾਸ ਹੱਕ ਸੀ ਕਿ ਉਹ ਕਿਸੇ ਵੀ ਪਿੰਡ ਨੂੰ ਉਜਾੜ ਸਕਦੇ ਸਨ ਜਾਂ ਨਵਾਂ ਪਿੰਡ ਵਸਾ ਸਕਦੇ ਸਨ। ਇਹ ਕਿਸੇ ਵੀ ਨੌਕਰ ਨੂੰ ਨੌਕਰੀ ਤੋਂ ਕੱਢਣ ਦਾ ਹੱਕ ਰੱਖਦੇ ਸਨ, ਦੋਸ਼ੀਆਂ ਨੂੰ ਫਾਂਸੀ ਲਾ ਸਕਦੇ ਜਾਂ ਕਤਲ ਕਰ ਸਕਦੇ ਸਨ। ਇਸ ਕੰਮ ਲਈ ਵਰਤੋਂ ਵਿਚ ਆਉਣ ਵਾਲਾ ਸਾਮਾਨ (ਕਾਠ ਕੁਹਾੜਾ) ਇਨ੍ਹਾਂ ਦਾ ਆਪਣਾ ਹੁੰਦਾ ਸੀ। ਆਪਣੇ ਇਲਾਕੇ ਵਿੱਚੋਂ ਮਾਲੀਆ ਵਸੂਲ ਕਰਨ ਲਈ ਇਨ੍ਹਾਂ ਪਾਸ ਆਪਣੇ ਸਿਪਾਹੀ ਹੁੰਦੇ ਸਨ। ਇਲਾਕੇ ਦੇ ਸਾਰੇ ਜ਼ਿਮੀਦਾਰ ਇਨ੍ਹਾਂ ਦੀਆਂ ਅਸਾਮੀਆਂ ਤੇ ਰਈਅਤ ਵਜੋਂ ਮੰਨੇ ਜਾਂਦੇ ਸਨ। ਇਨ੍ਹਾਂ ਚੌਧਰੀਆਂ ਦਾ ਜ਼ਿਆਦਾ ਸੰਬੰਧ ਮੁਸਲਮਾਨ ਹਾਕਮਾਂ ਨਾਲ ਹੀ ਰਹਿੰਦਾ ਸੀ, ਜਿਸ ਕਾਰਨ ਇਨ੍ਹਾਂ ਦਾ ਰਹਿਣ-ਸਹਿਣ ਵੀ ਮੁਸਲਮਾਨਾਂ ਵਰਗਾ ਹੀ ਹੋ ਗਿਆ ਸੀ।

ਭਾਈ ਲੰਗਾਹ ਜੀ ਦਾ ਜਨਮ ਚੌਧਰੀ ਅਬੁੱਲ ਖੈਰ ਦੇ ਘਰ ਪਿੰਡ ਝਬਾਲ ਵਿਖੇ ਹੋਇਆ, ਜੋ ਸੁਲਤਾਨ ਸਖੀ ਸਰਵਰ ਦਾ ਉਪਾਸਕ ਸੀ ਜਿਸ ਕਰਕੇ ਉਸ ਨੇ ਆਪਣਾ ਨਾਂ ਵੀ ਮੁਸਲਮਾਨਾਂ ਵਾਲਾ ਰੱਖਿਆ ਹੋਇਆ ਸੀ। ਚੌਧਰੀ ਅਬੁੱਲ ਖੈਰ ਦੇ ਪੰਜ ਪੁੱਤਰ:—ਜੈਤਸਰੀ, ਬਿੰਨਾਂ, ਸੁੰਦਰ, ਪੈਰੋਸ਼ਾਹ ਅਤੇ ਲੰਗਾਹ ਸਨ। ਭਾਈ ਲੰਗਾਹ ਪੱਟੀ ਪਰਗਨੇ ਦੇ ੮੪ ਪਿੰਡਾਂ ਦਾ ਚੌਧਰੀ ਸੀ ਅਤੇ ਪੱਟੀ ਦੀ ਮੁਗ਼ਲ ਸਰਕਾਰ ਦਾ ਤਿੰਨ ਲੱਖ ਦਾ ਅਰਜਾਰੇਦਾਰ ਸੀ। ਬਾਦਸ਼ਾਹ ਅਕਬਰ ਦੇ ਰਾਜ ਸਮੇਂ ਜਦੋਂ ਮੇਹਰ ਮਿੱਠੇ ਦੀ ਪੁੱਤਰੀ ਨਾਲ ਅਕਬਰ ਦਾ ਵਿਆਹ ਹੋਇਆ ਅਤੇ ਸਾਰੇ ਪੰਜਾਬ ਦੇ ਚੌਧਰੀਆਂ ਨੂੰ ਵਿਆਹ ਲਈ ਸੱਦਾ ਦਿੱਤਾ ਗਿਆ ਤਾਂ ਉਸ ਸਮੇਂ ਝਬਾਲ ਦੇ ਚੌਧਰੀ ਵੀ ਕਾਂਗੜ ਵਿਖੇ ਪਹੁੰਚੇ ਸਨ। ਇਸ ਮੌਕੇ 'ਤੇ ਮੀਰ ਮੰਗੇ ਨੇ ਸਾਰੇ ਚੌਧਰੀਆਂ ਦੀ ਪਤੇ ਸਤੇ ਦੀ ਜੋ ਵਾਰ ਕਹੀ ਸੀ ਉਸ ਵਿਚ ਝਬਾਲ ਦੇ ਚੌਧਰੀਆਂ ਦਾ ਵੀ ਜ਼ਿਕਰ ਕੀਤਾ ਗਿਆ ਸੀ ਕਿ:-

'ਢਿੱਲੋਂ ਅਤੇ ਚੁਗੱਤਾ ਦੋਸਤ।'

ਚੌਧਰੀ ਲੰਗਾਹ ਜੀ ਅਕਬਰ, ਜਹਾਂਗੀਰ ਅਤੇ ਸ਼ਾਹਜਹਾਂ ਬਾਦਸ਼ਾਹਾਂ ਦੇ ਸਮਕਾਲੀ ਸਨ। ਇਹ ਵੀ ਹੋਰਨਾਂ ਚੌਧਰੀਆਂ ਅਤੇ ਆਪਣੇ ਵਡੇਰਿਆਂ ਵਾਂਗ ਸਖੀ-ਸਰਵਰ ਦੇ ਸ਼ਰਧਾਲੂ ਸਨ। ਇਨ੍ਹਾਂ ਨੇ ਆਪਣੇ ਘਰ ਅੰਦਰ ਸਖੀ-ਸਰਵਰ ਦਾ ਅਸਥਾਨ ਬਣਾਇਆ ਹੋਇਆ ਸੀ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਤਰਨ ਤਾਰਨ ਦੇ ਸਰੋਵਰ ਦੀ ਕਾਰ-ਸੇਵਾ ਕਰਵਾ ਰਹੇ ਸਨ ਤਾਂ ਚੌਧਰੀ ਲੰਗਾਹ ਜੀ ਵੀ ਗੁਰੂ ਜੀ ਦੇ ਦਰਸ਼ਨਾਂ ਲਈ ਗਏ। ਚੌਧਰੀ ਲੰਗਾਹ ਜੀ ਗੁਰੂ ਜੀ ਦੇ ਵਿਚਾਰਾਂ ਤੋਂ ਇਤਨੇ ਪ੍ਰਭਾਵਿਤ ਹੋਏ ਕਿ ਉਨ੍ਹਾਂ ਦੇ ਹੀ ਹੋ ਕੇ ਰਹਿ ਗਏ। ਚੌਧਰੀ ਲੰਗਾਹ ਜੀ ਨੇ ਸਖੀ-ਸਰਵਰ ਦੀ ਪੂਜਾ ਛੱਡ ਦਿੱਤੀ ਅਤੇ

ਗੁਰਮਤਿ ਦੇ ਪੱਕੇ ਧਾਰਨੀ ਬਣ ਗਏ। ਚੌਧਰੀ ਲੰਗਾਹ ਜੀ ਨੇ ਇਹ ਆਪਣਾ ਨਿੱਤ ਦਾ ਕਰਮ ਬਣਾ ਲਿਆ ਸੀ ਕਿ ਉਹ ਦਹੀਂ ਦੀ ਮਟਕੀ ਨੰਗੇ ਪੈਰੀਂ ਲੈ ਕੇ ਤੜਕੇ ਹੀ ਗੁਰੂ-ਦਰਬਾਰ ਵਿਚ ਪਹੁੰਚ ਜਾਂਦੇ ਸਨ ਅਤੇ ਗੁਰੂ ਜੀ ਦੇ ਦਰਸ਼ਨ ਕਰਨ ਤੋਂ ਬਾਅਦ ਹੀ ਅੰਨ-ਜਲ ਛਕਦੇ ਸਨ। ਸ੍ਰੀ ਤਰਨ ਤਾਰਨ ਸਾਹਿਬ ਤਕ ਦਾ ਇਲਾਕਾ ਚੌਧਰੀ ਲੰਗਾਹ ਜੀ ਦੇ ਅਧੀਨ ਸੀ। ਇਸ ਇਲਾਕੇ ਵਿਚ ਠੱਟੀ ਅਤੇ ਖਾਰਾ ਪਿੰਡ ਚੌਧਰੀ ਲੰਗਾਹ ਜੀ ਨੇ ਹੀ ਆਬਾਦ ਕੀਤੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਵੀ ਸਾਰਾ ਦਿਨ ਤਰਨ ਤਾਰਨ ਦੀ ਕਾਰ-ਸੇਵਾ ਕਰਵਾਉਣ ਤੋਂ ਬਾਅਦ ਰਾਤ ਦੇ ਵਿਸ਼ਰਾਮ ਲਈ ਖਾਰੇ ਪਿੰਡ ਆ ਜਾਂਦੇ ਸਨ।

ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਅੰਮ੍ਰਿਤ ਸਰੋਵਰ ਦੀ ਖੁਦਾਈ ਅਤੇ ਸ੍ਰੀ ਦਰਬਾਰ ਸਾਹਿਬ, ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਵਿਚ ਚੌਧਰੀ ਲੰਗਾਹ ਜੀ ਨੇ ਕਾਰ-ਸੇਵਾ ਕਰ ਕੇ ਅਤੇ ਮਾਇਕ ਤੌਰ 'ਤੇ ਬਹੁਤ ਯੋਗਦਾਨ ਪਾਇਆ। ਗੁਰੂ ਜੀ ਨੇ ਇਨ੍ਹਾਂ ਦੀ ਸਿੱਖੀ-ਭਾਵਨਾ ਨੂੰ ਮੁੱਖ ਰੱਖਦਿਆਂ ਇਨ੍ਹਾਂ ਨੂੰ ਆਪਣੇ ਇਲਾਕੇ ਵਿਚ ਸਿੱਖੀ ਦੇ ਪ੍ਰਚਾਰ-ਪ੍ਰਸਾਰ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਚੌਧਰੀ ਲੰਗਾਹ ਜੀ ਨੇ ਗੁਰੂ ਜੀ ਦੇ ਪਸ਼ੂਆਂ ਲਈ ਆਪਣੇ ਇਲਾਕੇ ਵਿੱਚੋਂ ਇਕ ਟੁੱਕੜਾ ਜ਼ਮੀਨ ਦਾ ਦਿੱਤਾ। ਇਸ ਸਥਾਨ 'ਤੇ ਹੀ ਬਾਬਾ ਬੁੱਢਾ ਜੀ ਗੁਰੂ ਜੀ ਦੇ ਮਾਲ-ਡੰਗਰਾਂ ਦੀ ਦੇਖਭਾਲ ਕਰਦੇ ਸਨ। ਇਸ ਇਲਾਕੇ ਨੂੰ ਅੱਜਕਲ੍ਹ 'ਬਾਬੇ ਬੁੱਢੇ ਦੀ ਬੀੜ' ਕਿਹਾ ਜਾਂਦਾ ਹੈ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਰਾਤ ਲੈ ਕੇ ਗਏ ਤਾਂ ਹੋਰਨਾਂ ਬਰਾਤੀਆਂ ਦੇ ਨਾਲ ਚੌਧਰੀ ਲੰਗਾਹ ਜੀ ਵੀ ਗਏ ਸਨ। ਇਸ ਦਾ ਜ਼ਿਕਰ ਕਰਦਿਆਂ ਮਹਾਂਕਵੀ ਭਾਈ ਸੰਤੋਖ ਸਿੰਘ ਜੀ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਜ਼ਿਕਰ ਕਰਦੇ ਹਨ ਕਿ:

*ਜੇਠਾ ਪਿਰਾਣ ਅਰੁ ਬਿਧਯਚੰਦ। ਚਢਿ ਕਰਿ ਸੁ ਲੰਙ(ਲੰਗਾਹ) ਪੈੜਾ ਬਿਲੰਦ।*
*ਗਨ ਭੱਲੇ ਤੇਹਣ ਸਹਤ ਦਾਸ। ਗੁਰੁ ਸਿੱਖ ਚਲੇ ਧਰਿ ਕੈ ਹੁਲਾਸ।*

ਬਾਦਸ਼ਾਹ ਅਕਬਰ ਤੋਂ ਬਾਅਦ ਜਹਾਂਗੀਰ ਬਾਦਸ਼ਾਹ ਬਣਿਆ। ਜਿਸ ਸਮੇਂ ਬਾਦਸ਼ਾਹ ਜਹਾਂਗੀਰ ਦਾ ਪੁੱਤਰ ਖੁਸਰੋ ਆਪਣੇ ਪਿਤਾ ਨਾਲ ਬਗਾਵਤ ਕਰ ਕੇ ਪੰਜਾਬ ਦੀ ਤਰਫ ਆ ਗਿਆ ਤਾਂ ਸ਼ਾਹੀ ਫੌਜਾਂ ਵੀ ਖੁਸਰੋ ਦਾ ਪਿੱਛਾ ਕਰਦੀਆਂ ਆ ਗਈਆਂ। ਇਸ ਜੰਗ ਵਿਚ ਖੁਸਰੋ ਦੀ ਹਾਰ ਹੋ ਗਈ। ਫੌਜ ਨੇ ਖੁਸਰੋ ਦੇ ਸਾਰੇ ਹਮਾਇਤੀਆਂ ਨੂੰ ਫੜ੍ਹ ਕੇ ਫਾਂਸੀ ਲਾ ਦਿੱਤੀ। ਇਸ ਅਫਰਾ-ਤਫਰੀ ਵਿਚ ਬਹੁਤ ਸਾਰੇ ਬੇ-ਕਸੂਰ ਵੀ ਮਾਰੇ ਗਏ। ਜਿਸ ਵੱਲ ਵੀ ਕਿਸੇ ਨੇ ਉਂਗਲੀ ਕਰ ਦਿੱਤੀ, ਫੌਜ ਨੇ ਬਿਨਾਂ ਪੁੱਛ-ਗਿੱਛ ਤੋਂ ਉਸ ਨੂੰ ਮਾਰ ਦਿੱਤਾ। ਇਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ 'ਤੇ ਵੀ ਗੁਰਮਤਿ ਵਿਰੋਧੀਆਂ ਨੇ ਦੋਸ਼ ਲਗਾ ਦਿੱਤਾ ਕਿ ਗੁਰੂ ਜੀ ਨੇ ਵੀ ਖੁਸਰੋ ਦੀ

ਹਮਾਇਤ ਕੀਤੀ ਹੈ। ਦੀਵਾਨ ਚੰਦੂ ਨੇ ਬਾਦਸ਼ਾਹ ਜਹਾਂਗੀਰ ਦੇ ਕੰਨ ਭਰਨੇ ਸ਼ੁਰੂ ਕਰ ਦਿੱਤੇ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਬਾਗੀ ਖੁਸਰੋ ਦੀ ਮਦਦ ਕੀਤੀ ਹੈ। ਸਿੱਟੇ ਵਜੋਂ ਜਹਾਂਗੀਰ ਨੇ ਗੁਰੂ ਜੀ ਨੂੰ ਗ੍ਰਿਫ਼ਤਾਰ ਕਰ ਕੇ ਸ਼ਹੀਦ ਕਰਨ ਦਾ ਹੁਕਮ ਦੇ ਦਿੱਤਾ।

ਜਦੋਂ ਗੁਰੂ ਜੀ ਸ਼ਹੀਦੀ ਪ੍ਰਾਪਤ ਕਰਨ ਦੇ ਮੰਤਵ ਨਾਲ ਲਾਹੌਰ ਗਏ ਤਾਂ ਪੰਜ ਸਿੱਖ, ਜਿਨ੍ਹਾਂ ਵਿਚ ਭਾਈ ਲੰਗਾਹ ਜੀ ਵੀ ਸ਼ਾਮਲ ਸਨ, ਨਾਲ ਗਏ। ਇਸ ਸਬੰਧ ਵਿਚ ਮਹਾਂਕਵੀ ਭਾਈ ਸੰਤੋਖ ਸਿੰਘ ਜੀ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਜ਼ਿਕਰ ਕਰਦੇ ਹਨ ਕਿ:

*ਬਿਧੀਆ, ਜੇਠਾ, ਲੰਙ(ਲੰਗਾਹ), ਪਿਰਾਣਾ। ਪੰਚਮ ਪੈੜਾ ਸੰਗ ਪਯਾਣਾ।*
*ਅਪਰ ਸਰਬ ਦੈ ਧੀਰਜ ਤਯਾਗੇ। ਰਹਹੁ ਸੁਧਾਸਰ ਸੇਵਾ ਲਾਗੇ।*

ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਭਾਈ ਲੰਗਾਹ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਿਸ਼ਠਾਵਾਨ ਸੇਵਕ ਰਹੇ। ਇਹ ਤੇਗ ਚਲਾਉਣ ਵਿਚ ਬਹੁਤ ਮਾਹਰ ਸਨ। ਇਸ ਲਈ ਗੁਰੂ ਜੀ ਨੇ ਆਪਣੀ ਤਿਆਰ ਕੀਤੀ ਸਿੱਖ ਫੌਜ ਦੇ ਇਕ ਦਲ ਦਾ ਮੁਖੀ ਭਾਈ ਲੰਗਾਹ ਜੀ ਨੂੰ ਨਿਯਤ ਕੀਤਾ। ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਲਾਹੌਰ ਜਾ ਕੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ ਯਾਦ ਵਿਚ ਸਮਾਰਕ ਬਣਵਾਇਆ ਤਾਂ ਉਸ ਦੀ ਸਾਰੀ ਜ਼ਿੰਮੇਵਾਰੀ ਭਾਈ ਲੰਗਾਹ ਜੀ ਨੂੰ ਸੌਂਪੀ ਗਈ ਸੀ। ਬੀਬੀ ਵੀਰੋ ਜੀ ਦੇ ਵਿਆਹ ਦੀਆਂ ਰਸਮਾਂ ਵੀ ਭਾਈ ਲੰਗਾਹ ਜੀ ਦੇ ਮਹਿਲਾਂ ਵਿਚ ਹੀ ਹੋਈਆਂ ਸਨ। ਭਾਈ ਲੰਗਾਹ ਜੀ ਦੇ ਭਰਾ ਪੈਰੋਸ਼ਾਹ ਦੇ ਮਹਿਲ ਵੀ ਨਾਲ ਹੀ ਸਨ, ਜਿਨ੍ਹਾਂ ਦੇ ਖੰਡਰ ਹੁਣ ਤਕ ਮੌਜੂਦ ਹਨ। ਚੌਧਰੀ ਲੰਗਾਹ ਜੀ ਦਾ ਨਾਂ ਭਾਈ ਗੁਰਦਾਸ ਜੀ ਨੇ ਆਪਣੀ ੧੧ਵੀਂ ਵਾਰ ਵਿਚ ਸੁਹੰਦੇ ਸਿੱਖਾਂ ਵਿਚ ਲਿਖਿਆ ਹੈ:

*ਪਟੀ ਅੰਦਰਿ ਚਉਧਰੀ ਢਿਲੋ ਲਾਲੁ ਲੰਗਾਹੁ ਸੁਹੰਦਾ।*

ਚੌਧਰੀ ਲੰਗਾਹ ਜੀ ਆਪਣੀ ਵਡੇਰੀ ਉਮਰ ਵਿਚ ਦਿਮਾਗੀ ਤੌਰ 'ਤੇ ਬਿਮਾਰ ਰਹਿਣ ਲੱਗ ਪਏ ਸਨ। ਇਕ ਦਿਨ ਉਹ ਝਬਾਲ ਪਿੰਡ ਤੋਂ ਚੱਲ ਕੇ ਢਿਲਵਾਂ ਪਹੁੰਚ ਗਏ। ਢਿਲਵਾਂ ਪਿੰਡ ਬਿਆਸ ਨਦੀ ਦੇ ਖੱਬੇ ਪਾਸੇ ਹੈ। ਢਿਲਵਾਂ ਪਹੁੰਚ ਕੇ ਆਪ ਅਕਾਲ ਚਲਾਣਾ ਕਰ ਗਏ। ਉਸ ਸਮੇਂ ਦੀ ਰਵਾਇਤ ਸੀ ਕਿ ਜਿਸ ਪਿੰਡ ਦੀ ਜੂਹ ਵਿਚ ਕਿਸੇ ਦਾ ਸਸਕਾਰ ਹੁੰਦਾ ਸੀ ਮ੍ਰਿਤਕ ਪ੍ਰਾਣੀ ਦੇ ਵਾਰਿਸ ਉਸ ਪਿੰਡ ਵਿੱਚੋਂ ਹਿੱਸਾ ਲੈ ਸਕਦੇ ਸਨ। ਢਿਲਵਾਂ ਪਿੰਡ ਵਾਲਿਆਂ ਨੂੰ ਇਸ ਗੱਲ ਦਾ ਫਿਕਰ ਪੈ ਗਿਆ ਕਿ ਜੇਕਰ ਅਸੀਂ ਚੌਧਰੀ ਲੰਗਾਹ ਦਾ ਸਸਕਾਰ ਆਪਣੇ ਪਿੰਡ ਵਿਚ ਕੀਤਾ ਤਾਂ ਇਨ੍ਹਾਂ ਦੇ ਵਾਰਿਸਾਂ ਨੂੰ ਹਿੱਸਾ ਦੇਣਾ ਪਵੇਗਾ। ਪਿੰਡ ਵਾਲਿਆਂ ਨੇ ਸਲਾਹ ਕਰ ਕੇ ਚੌਧਰੀ ਲੰਗਾਹ ਦੀ ਮ੍ਰਿਤਕ ਦੇਹ ਨੂੰ ਦਰਿਆਓਂ ਪਾਰ ਬੇਲੇ ਵਿਚ ਰੱਖ ਦਿੱਤਾ ਜੋ ਕਿ ਦੂਜੇ ਪਿੰਡ ਦੀ

ਜੂਹ ਸੀ। ਜਦੋਂ ਦੂਜੇ ਪਿੰਡ ਵਾਲਿਆਂ ਨੂੰ ਪਤਾ ਲੱਗਾ ਤਾਂ ਉਹ ਵੀ ਸੋਚੀਂ ਪੈ ਗਏ ਅਤੇ ਉਨ੍ਹਾਂ ਨੇ ਦੁਬਾਰ ਮ੍ਰਿਤਕ ਦੇਹ ਢਿਲਵਾਂ ਪਿੰਡ ਦੀ ਮਲਕੀਅਤ ਵਾਲੀ ਥਾਂ 'ਤੇ ਰੱਖ ਦਿੱਤੀ। ਦੋਵੇਂ ਪਿੰਡਾਂ ਦੇ ਕੁਝ ਸੂਝਵਾਨ ਵਿਅਕਤੀਆਂ ਨੇ ਲੋਕਾਂ ਨੂੰ ਸਮਝਾਇਆ ਕਿ ਮ੍ਰਿਤਕ ਦੇਹ ਦੀ ਬੇਕਦਰੀ ਕਰਨਾ ਠੀਕ ਨਹੀਂ। ਉਨ੍ਹਾਂ ਨੇ ਦਰਿਆ ਦੇ ਵਿਚਕਾਰ ਜੋ ਬਰੇਤੀ ਇਕੱਠੀ ਹੋਈ ਸੀ, ਉੱਥੇ ਚੌਧਰੀ ਲੰਗਾਹ ਜੀ ਦਾ ਸਸਕਾਰ ਕਰ ਦਿੱਤਾ ਕਿਉਂਕਿ ਇਹ ਕਿਸੇ ਵੀ ਪਿੰਡ ਦੀ ਮਲਕੀਅਤ ਨਹੀਂ ਸੀ।

ਚੌਧਰੀ ਲੰਗਾਹ ਜੀ ਦੇ ਦੋ ਪੁੱਤਰ— ਚੌਧਰੀ ਸਿਕੰਦਰ, ਚੌਧਰੀ ਜਸਮਤ ਅਤੇ ਇਕ ਪੁੱਤਰੀ ਬੀਬੀ ਉਮਰੀ ਸੀ। ਬੀਬੀ ਉਮਰੀ ਜੀ ਦੀ ਸ਼ਾਦੀ ਕਰ ਕੇ ਚੌਧਰੀ ਲੰਗਾਹ ਜੀ ਨੇ ਝਬਾਲ ਦੇ ਪਾਸ ਹੀ ਕਾਫੀ ਜ਼ਮੀਨ ਦੇ ਦਿੱਤੀ ਸੀ। ਉਸ ਥਾਂ 'ਤੇ ਅੱਜਕਲ੍ਹ ਲਾਲੂ ਘੁਮਣ ਨਾਂ ਦਾ ਪਿੰਡ ਆਬਾਦ ਹੈ। ਇਸ ਪਿੰਡ ਵਿਚ ਬੀਬੀ ਉਮਰੀ ਜੀ ਦੀ ਔਲਾਦ ਵਸਦੀ ਹੈ। ਚੌਧਰੀ ਜਸਮਤ ਨੇ ਆਪਣੇ ਨਾਂ 'ਤੇ ਜਸਮਤ ਪੁਰਾ ਪਿੰਡ ਆਬਾਦ ਕੀਤਾ। ਚੌਧਰੀ ਜਸਮਤ ਦੀ ਔਲਾਦ ਜਸਮਤ ਪੁਰ, ਠਟੀ ਖਾਰ ਅਤੇ ਝਬਾਲ ਪਿੰਡਾਂ ਵਿਚ ਵਸਦੀ ਹੈ। ਚੌਧਰੀ ਸਿਕੰਦਰ ਨੇ ਆਪਣੇ ਪਿਤਾ ਦੀ ਜਾਇਦਾਦ ਨੂੰ ਵਧਾ ਕੇ ੧੦੫ ਪਿੰਡ ਕਰ ਲਏ ਸਨ। ਚੌਧਰੀ ਸਿਕੰਦਰ ਦਾ ਇੱਕੋ ਪੁੱਤਰ ਸੀ ਜਿਸਦਾ ਨਾਂ ਚੌਧਰੀ ਮੁਬਾਰਕ ਸੀ। ਇਹ ਬਾਦਸ਼ਾਹ ਔਰੰਗਜ਼ੇਬ ਦਾ ਸਮਕਾਲੀ ਸੀ। ਜਦੋਂ ਦਾਰਾ ਸ਼ਿਕੋਹ ਬਾਗੀ ਹੋ ਕੇ ਲਾਹੌਰ ਵੱਲ ਜਾ ਰਿਹਾ ਸੀ ਤਾਂ ਉਸ ਨੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਤੋਂ ਮਦਦ ਮੰਗੀ ਸੀ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ੨੨੦੦ ਘੋੜਸਵਾਰ ਲੈ ਕੇ ਦਾਰਾ ਸ਼ਿਕੋਹ ਦੀ ਮਦਦ ਲਈ ਪਹੁੰਚੇ ਸਨ। ਉਸ ਸਮੇਂ ਚੌਧਰੀ ਮੁਬਾਰਕ ਵੀ ਆਪਣਾ ਜਥਾ ਲੈ ਕੇ ਗੁਰੂ ਜੀ ਦੇ ਨਾਲ ਗਿਆ ਸੀ।

ਮਾਤਾ ਭਾਗੋ ਜੀ ਇਸੇ ਭਾਈ ਲੰਗਾਹ ਦੇ ਛੋਟੇ ਭਰਾ ਪੈਰੋਸ਼ਾਹ ਦੀ ਪੋਤੀ ਸੀ। ਪੈਰੋਸ਼ਾਹ ਦੇ ਦੋ ਪੁੱਤਰ ਸਨ-- ਮਾਲੇ ਸ਼ਾਹ ਅਤੇ ਹਰੂ। ਮਾਲੇ ਸ਼ਾਹ ਦੇ ਘਰ ਚਾਰ ਪੁੱਤਰਾਂ ਤੋਂ ਬਾਅਦ ਇਕ ਪੁੱਤਰੀ ਨੇ ਜਨਮ ਲਿਆ, ਜਿਸ ਦੇ ਜਨਮ ਤੋਂ ਬਾਅਦ ਪਰਵਾਰ ਵਿਚ ਹਰ ਪੱਖ ਤੋਂ ਬਹੁਤ ਉੱਨਤੀ ਹੋਈ, ਜਿਸ ਕਾਰਨ ਪੁੱਤਰੀ ਦਾ ਨਾਂ ਭਾਗਭਰੀ ਰੱਖ ਦਿੱਤਾ ਗਿਆ ਅਤੇ ਲਾਡ ਨਾਲ ਸਾਰੇ 'ਭਾਗੋ' ਹੀ ਕਹਿੰਦੇ ਸਨ।

ਸਿੱਖ ਇਤਿਹਾਸ ਵਿਚ ਮਾਤਾ ਭਾਗੋ ਜੀ ਦਾ ਇਕ ਵਿਸ਼ੇਸ਼ ਸਥਾਨ ਹੈ। ਪੰਜਾਬ ਦੀਆਂ ਇਸਤਰੀਆਂ ਨੂੰ ਸ਼ਸਤਰਾਂ ਨਾਲ ਸੁਸੱਜਿਤ ਹੋ ਕੇ ਯੁੱਧ ਕਰਨ ਦੀ ਪ੍ਰੇਰਨਾ ਇਸੇ ਮਹਾਨ ਮਾਤਾ ਤੋਂ ਪ੍ਰਾਪਤ ਹੁੰਦੀ ਹੈ। ਮਾਤਾ ਭਾਗੋ ਜੀ ਦੀ ਹੱਲਾਸ਼ੇਰੀ ਹੀ ਸੀ ਜੋ ਧਰਮ ਤੋਂ ਬੇਮੁਖ ਹੋਇਆਂ ਨੂੰ ਗੁਰੂ ਚਰਨਾਂ ਨਾਲ ਜਾ ਜੋੜਦੀ ਹੈ। ਮਾਤਾ ਭਾਗੋ ਜੀ ਨੇ ਸ੍ਰੀ ਮੁਕਤਸਰ ਦੇ ਯੁੱਧ ਵਿਚ ਥੋੜੇ ਜਿਹੇ ਸਿੰਘਾਂ ਨਾਲ ਵਜ਼ੀਰ ਖਾਂ ਦੀਆਂ ਫੌਜਾਂ ਨੂੰ ਭਾਂਜ ਦਿੱਤੀ ਅਤੇ ਸ਼ਹੀਦ ਸਿੱਖਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਮੁਕਤਿਆਂ ਦੀ ਪਦਵੀ

ਪ੍ਰਾਪਤ ਕੀਤੀ।

ਬਾਦਸ਼ਾਹ ਔਰੰਗਜ਼ੇਬ ਤੋਂ ਬਾਅਦ ਜਦੋਂ ਸਿੱਖਾਂ ਦੇ ਕਤਲ-ਏ-ਆਮ ਦਾ ਹੁਕਮ ਹੋ ਗਿਆ ਤਾਂ ਪੱਟੀ ਇਲਾਕੇ ਦੇ ਚੌਧਰੀਆਂ ਨੂੰ ਵੀ ਸਿੱਖਾਂ ਦੇ ਕਤਲ-ਏ-ਆਮ ਲਈ ਕਿਹਾ ਗਿਆ। ਉਸ ਸਮੇਂ ਝਬਾਲ ਦੇ ਚੌਧਰੀਆਂ ਨੇ ਇਸ ਕੰਮ ਵਿਚ ਹਿੱਸਾ ਨਹੀਂ ਲਿਆ, ਜਿਸ ਕਾਰਨ ਇਨ੍ਹਾਂ ਦੀ ਚੌਧਰ ਖੁਸ ਗਈ। ਪਰ ਇਲਾਕੇ ਦੇ ਲੋਕ ਇਨ੍ਹਾਂ ਨੂੰ ਚੌਧਰੀ ਕਹਿ ਕੇ ਹੀ ਸਤਿਕਾਰਦੇ ਰਹੇ। ਝਬਾਲ ਦਾ ਇਲਾਕਾ ਸਿੱਖਾਂ ਲਈ ਪਨਾਹ ਦਾ ਕੇਂਦਰ ਬਣ ਗਿਆ। ਮਿਸਲਾਂ ਦੇ ਸਮੇਂ ਕਈ ਵੱਡੇ ਯੋਧੇ ਇਸੇ ਇਲਾਕੇ ਦੇ ਸਨ।

ਸਰਦਾਰ ਬਘੇਲ ਸਿੰਘ ਜੀ ਦੀ ਮਿਸਲ ਵਿਚ ਝਬਾਲ, ਰਸੂਲਪੁਰ, ਜਾਮਾਰਾਏ ਅਤੇ ਕਲਸੀ ਆਦਿ ਪਿੰਡ ਦੇ ਤਕੜੇ-ਤਕੜੇ ਸਰਦਾਰ ਵੀ ਸ਼ਾਮਲ ਸਨ, ਜੋ ਆਪਣੇ-ਆਪਣੇ ਜਥੇ ਦੀ ਜਥੇਦਾਰੀ ਕਰਦੇ ਸਨ। ਜਦੋਂ ਸਾਰੀਆਂ ਸਿੱਖ ਮਿਸਲਾਂ ਨੇ ਰਲ ਕੇ ਸਰਹਿੰਦ 'ਤੇ ਹੱਲਾ ਬੋਲ ਕੇ ਸੂਬਾ-ਸਰਹਿੰਦ ਜੈਨ ਖਾਨ ਨੂੰ ਮਾਰ ਦਿੱਤਾ ਅਤੇ ਸਰਹਿੰਦ ਦਾ ਸਾਰਾ ਇਲਾਕਾ ਆਪਸ ਵਿਚ ਵੰਡ ਲਿਆ। ਇਸ ਸਬੰਧ ਵਿਚ ਸ. ਕਰਤਾਰ ਸਿੰਘ ਕਲਾਸਵਾਲੀਆ ਨੇ 'ਤੇਗ ਖਾਲਸਾ' ਵਿਚ ਜ਼ਿਕਰ ਕੀਤਾ ਹੈ ਕਿ:-

*ਸਿੰਘ ਮੁੜਕੇ ਪੰਜਾਬ ਆਏ ਮਾਰ ਜਾਲਮਾਂ ਕੰਮ ਸਵਾਰ ਭਾਈ।*
*ਕਾਠੀ ਵੰਡ ਲਿਆ ਕਰ ਦੇਸ ਸਾਰਾ ਬੈਠੇ ਤਲਕੇ ਮਲ ਸਰਦਾਰ ਭਾਈ।*
*ਟਕੇ ਆਪ ਉਗਰਾਹ ਕੇ ਖਾਨ ਲਗੇ ਹਾਕਮ ਤੁਰਕ ਕਢੇ ਸਾਰੇ ਮਾਰ ਭਾਈ।*
*ਹਰੀ ਸਿੰਘ ਭੰਗੀ ਮੁਲਤਾਨ ਗਿਰਦਾ ਦੂਰ ਦੂਰ ਤੋੜੀ ਲੈ ਸੰਭਾਰ ਭਾਈ।*
*ਚੜ੍ਹ ਸਿੰਘ ਪੁਠੋਹਾਰ ਮਲਿਆ ਜਾ ਥਾਂ ਥਾਂ ਤੇ ਫੌਜ ਉਤਾਰ ਭਾਈ।*
*ਓਧਰ ਮਿਸਲ ਘਨਈਆਂ ਦੀ ਜੋਰ ਕਰਕੇ ਨਕਾ ਲੰਮਾ ਲੈ ਲਏ ਵਿਚਾਰ ਭਾਈ।*
*ਪਸਰੂਰ ਤੇ ਨਾਲ ਗੁਰਦਾਸ ਪੁਰ ਲਿਆ ਮਲ ਘਨਈਆ ਨੇ ਧਾਰ ਭਾਈ।*
*ਬਯਾਸਾ ਇਰਦ ਗਿਰਦ ਲਿਆ ਰਾਮਗੜ੍ਹੀਆਂ ਦੇਸ ਵੰਡਿਆ ਨਾਲ ਪਿਆਰ ਭਾਈ।*
*ਡਲੇ ਵਾਲੀਆਂ ਅਤੇ ਬਘੇਲ ਸਿੰਘ ਨੇ ਦੁਵਾਬਾ ਮਲਯਾ ਜੋਰ ਤਲਵਾਰ ਭਾਈ।*
*ਸ਼ਾਹ ਵਲੀ ਖਾਂ ਖਾਨ ਜਾਲੰਧਰੀ ਨੂੰ ਬਾਹਰ ਕਢਿਆ ਕਰ ਖਵਾਰ ਭਾਈ।*
*ਕਸਬ ਚੂਹਣੀਆ ਆਦ ਫੈਜ਼ਲਾਪੁਰੀਆਂ ਮਲ ਲਏ ਸਤਲੁਜ ਕਨਾਰ ਭਾਈ।*
*ਸਿੰਘਾਂ ਮਲਯਾ ਦੇਸ ਕਰਤਾਰ ਸਿੰਘਾ ਦੇਖੋ ਰੰਗ ਹੁਣ ਤੁਸੀਂ ਕਰਤਾਰ ਭਾਈ।*

ਤਥਾ

*ਏਸੇ ਤਰਾਂ ਕਰੋੜੀਆ ਮਲ ਲਿਆ ਹਿਸਾ ਕੁਝ ਦਵਾਬੇ ਦਾ ਜਾਨ ਬੇਲੀ।*
*ਸਯਾਲ ਕੋਟ ਸ਼ਹੀਦਾਂ ਦੀ ਮਿਸਲ ਲਿਆ ਲਗੇ ਆਪਣੀ ਕਰਨ ਗਜ਼ਾਨ ਬੇਲੀ।*
*ਆਰ ਪਾਰ ਸਤਲੁਜ ਦਾ ਮਾਰ ਬੈਠੇ ਆਂਹਲੂਵਾਲੀਏ ਮਰਦ ਮੈਦਾਨ ਬੇਲੀ।*
*ਲਗੇ ਸਭ ਸਰਦਾਰ ਉਗਰਾਹੁਣ ਟਕਾ ਉਠ ਗਏ ਹਾਕਮ ਮੁਸਲਮਾਨ ਬੇਲੀ।*

*ਯਾਰਾ ਜਥੇ ਭਾਰੇ ਹੋਏ ਖਾਲਸੇ ਦੇ ਦਿਨ ਪਲਟ ਗਏ ਹੋਰ ਆਨ ਬੇਲੀ।*
*ਹਿੰਮਤ ਨਾਲ ਇਤਫਾਕ ਕਰਤਾਰ ਸਿੰਘਾ ਸਿੰਘਾਂ ਮਲਯਾ ਦੇਸ ਪਛਾਂਨ ਬੇਲੀ।*

ਸ. ਬਘੇਲ ਸਿੰਘ ਦੀ ਮਿਸਲ ਵਿਚ ਸ. ਮੁਸੱਦਾ ਸਿੰਘ ਜੀ ਦੇ ਪੂਰਵਜ ਵੀ ਆਪਣੇ ਜਥੇ ਨਾਲ ਸ਼ਾਮਲ ਹੋਏ ਸਨ। ਇਨ੍ਹਾਂ ਨੂੰ ਵੀ ਜਿੱਤ ਤੋਂ ਬਾਅਦ ਇਲਾਕਾ ਪ੍ਰਾਪਤ ਹੋਇਆ ਸੀ, ਜਿਸ ਦੀ ਜਾਗੀਰ ਇਸ ਪਰਵਾਰ ਦੀ ਔਲਾਦ ਨੂੰ ਬਹੁਤ ਦੇਰ ਤਕ ਪ੍ਰਾਪਤ ਹੁੰਦੀ ਰਹੀ।

ਸਰਦਾਰ ਮੁਸੱਦਾ ਸਿੰਘ ਜੀ ਝਬਾਲ ਦੇ ਵਸਨੀਕ ਸਨ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਲਾਹੌਰ ਦਰਬਾਰ ਵਿਚ ਕੁਮੇਦਾਨ ਦੇ ਤੌਰ 'ਤੇ ਨੌਕਰ ਹੋ ਗਏ ਸਨ। ਸਿੱਖ ਰਾਜ ਸਮੇਂ ਲਾਹੌਰ ਦਰਬਾਰ ਵਿਚ ਝੁਬਾਲੀਆਂ ਦਾ ਬਹੁਤ ਇੱਜ਼ਤ-ਮਾਣ ਸੀ। ਸਿੱਖ ਫੌਜ ਵਿਚ ਲੱਗਭਗ ਅੱਧਾ ਝਬਾਲ ਪਿੰਡ ਨੌਕਰੀ ਕਰਦਾ ਸੀ। ਇਸ ਪਿੰਡ ਦੇ ਕਈ ਸਰਦਾਰ, ਕਈ ਗੜ੍ਹ ਕਪਤਾਨ ਅਤੇ ਕਈ ਥਾਣੇਦਾਰ ਸਨ। ਇਕ ਪਰਵਾਰ ਵਕੀਲਾਂ ਦਾ ਸੀ, ਜੋ ਅੰਗਰੇਜ਼ਾਂ ਦੇ ਏਜੰਟਾਂ ਪਾਸ ਲਾਹੌਰ ਦਰਬਾਰ ਦੀ ਵਕਾਲਤ ਕਰਿਆ ਕਰਦਾ ਸੀ। ਸਰਦਾਰ ਮੁਸੱਦਾ ਸਿੰਘ ਦਾ ਪੁੱਤਰ ਸ. ਮੋਹਰ ਸਿੰਘ ਚੰਗੇ ਅਸਰ ਰਸੂਖ ਵਾਲਾ ਵਿਅਕਤੀ ਸੀ। ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਕਸ਼ਮੀਰ 'ਤੇ ਜਿੱਤ ਪ੍ਰਾਪਤ ਕੀਤੀ ਤਾਂ ਅਦਲਗੜ੍ਹ ਆਦਿ ਤੁਅੱਲਕਿਆਂ ਦੀ ਥਾਣੇਦਾਰੀ ਸਰਦਾਰ ਮੋਹਰ ਸਿੰਘ ਨੂੰ ਦੇ ਦਿੱਤੀ। ਇਸ ਤੋਂ ਬਾਅਦ ਜਦੋਂ ਪਸ਼ੌਰ ਦੇ ਇਲਾਕੇ 'ਤੇ ਜਿੱਤ ਪ੍ਰਾਪਤ ਕੀਤੀ ਗਈ ਤਾਂ ਨਵੇਂ ਕਿਲ੍ਹੇ ਬਣਵਾਏ ਗਏ। ਇਨ੍ਹਾਂ ਵਿੱਚੋਂ 'ਦਰਬੰਦ' ਦਾ ਕਿਲ੍ਹਾ ਸਰਦਾਰ ਮੋਹਰ ਸਿੰਘ ਜੀ ਦੀ ਨਿਗਰਾਨੀ ਹੇਠ ਤਿਆਰ ਕੀਤਾ ਗਿਆ। ਮਹਾਰਾਜਾ ਰਣਜੀਤ ਸਿੰਘ ਵੱਲੋਂ ਸ. ਮੋਹਰ ਸਿੰਘ ਨੂੰ ਪੋਠੋਹਾਰ ਦੇ ਇਲਾਕੇ ਵਿਚ 'ਭਾਲ' ਅਤੇ 'ਮੋਹੜਾ' ਦੀ ਜਾਗੀਰ ਦੇ ਦਿੱਤੀ।

ਸਰਦਾਰ ਮੋਹਰ ਸਿੰਘ ਦਾ ਸਪੁੱਤਰ ਸੀ-- ਸਰਦਾਰ ਜੈ ਸਿੰਘ। ਸਰਦਾਰ ਜੈ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਕੁਮੇਦਾਨ ਦਾ ਅਹੁਦਾ ਪ੍ਰਾਪਤ ਕੀਤਾ ਸੀ। ਇਹ ਅਹੁਦਾ ਅੱਜਕਲ੍ਹ ਦੇ ਫੌਜ ਦੇ ਕਰਨਲ ਦੇ ਅਹੁਦੇ ਦੇ ਬਰਾਬਰ ਸੀ। ਜਦੋਂ ਸਤਲੁਜ ਦੇ ਕੰਢੇ ਸਿੱਖ ਫੌਜ ਦੀ ਮੁੱਠਭੇੜ ਅੰਗਰੇਜ਼ ਫੌਜ ਨਾਲ ਹੋਈ ਉਸ ਸਮੇਂ ਸਰਦਾਰ ਜੈ ਸਿੰਘ ਨੇ ਇਨ੍ਹਾਂ ਲੜਾਈਆਂ ਵਿਚ ਹਿੱਸਾ ਲਿਆ। ਜਿਸ ਸਮੇਂ ਪੰਜਾਬ ਉੱਪਰ ਅੰਗਰੇਜ਼ਾਂ ਨੇ ਕਬਜ਼ਾ ਕਰ ਲਿਆ ਤਾਂ ਉਸ ਸਮੇਂ ਆਪ ਨੇ ਸਿੱਖ ਰਾਜ ਦੇ ਸੱਚੇ ਸਿਪਾਹੀ ਵਾਂਗ ਅੰਗਰੇਜ਼ ਹਾਕਮਾਂ ਦੀ ਨੌਕਰੀ ਕਰਨ ਤੋਂ ਇਨਕਾਰ ਕਰ ਦਿੱਤਾ। ਇਹ ਵਾਪਸ ਆਪਣੇ ਪਿੰਡ ਝਬਾਲ ਆ ਗਏ ਅਤੇ ਅੰਤ ਨੂੰ ਉੱਥੇ ਹੀ ੧੦੦ ਸਾਲ ਦੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ। ■

# ਨਿਹੰਗ ਸਿੰਘ: ਪਿਛੋਕੜ ਤੇ ਵਰਤਮਾਨ

*-ਡਾ. ਪਰਮਵੀਰ ਸਿੰਘ**

ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਲਈ ਬਹੁਤ ਸਾਰੀਆਂ ਟਕਸਾਲਾਂ, ਜਥੇਬੰਦੀਆਂ ਅਤੇ ਸੰਪਰਦਾਵਾਂ ਨੇ ਯੋਗਦਾਨ ਪਾਇਆ ਹੈ। ਆਪੋ-ਆਪਣੇ ਢੰਗ-ਤਰੀਕਿਆਂ ਅਤੇ ਇਲਾਕਿਆਂ ਦੀਆਂ ਸਮੱਸਿਆਵਾਂ ਅਤੇ ਭਾਵਨਾਵਾਂ ਦੇ ਸਨਮੁਖ ਇਨ੍ਹਾਂ ਨੇ ਸਿੱਖੀ ਦੇ ਪ੍ਰਸਾਰ ਦਾ ਕਾਰਜ ਕੀਤਾ ਹੈ। ਭਾਵੇਂ ਕਿ ਸਮੇਂ ਦੇ ਗੇੜ ਨਾਲ ਇਨ੍ਹਾਂ ਵਿਚ ਵੀ ਕੁਝ ਢਿੱਲ-ਮੱਠ ਦੇਖਣ ਨੂੰ ਮਿਲਦੀ ਹੈ ਪਰ ਇਨ੍ਹਾਂ ਦੁਆਰਾ ਕੀਤੇ ਕਾਰਜਾਂ ਦੀ ਸ਼ਲਾਘਾ ਕਰਨੀ ਵੀ ਜ਼ਰੂਰੀ ਹੈ। ਜਿਹੜੀਆਂ ਜਥੇਬੰਦੀਆਂ ਜਾਂ ਸੰਪਰਦਾਵਾਂ ਸਮੇਂ ਦੇ ਪ੍ਰਭਾਵ ਤੋਂ ਮੁਕਤ ਹੋ ਕੇ ਗੁਰੂ ਸਾਹਿਬਾਨ ਦੁਆਰਾ ਦਰਸਾਏ ਮੂਲ ਸਰੋਕਾਰਾਂ ਨਾਲ ਜੁੜੀਆਂ ਰਹੀਆਂ ਹਨ, ਉਨ੍ਹਾਂ ਵਿੱਚੋਂ ਪੁਰਾਤਨਤਾ ਦੇ ਦਰਸ਼ਨ ਹੋ ਜਾਂਦੇ ਹਨ। ਸਮੇਂ ਦੇ ਪ੍ਰਭਾਵ ਅਧੀਨ ਉਨ੍ਹਾਂ ਨੇ ਆਪਣੇ ਤੌਰ-ਤਰੀਕੇ ਬਦਲ ਲਏ ਹਨ ਪਰ ਫਿਰ ਵੀ ਉਹ ਮੂਲ ਨਾਲ ਜੁੜੇ ਰਹਿਣ ਵਿਚ ਉਹ ਫ਼ਖ਼ਰ ਮਹਿਸੂਸ ਕਰਦੀਆਂ ਹਨ। ਇਨ੍ਹਾਂ ਵਿੱਚੋਂ ਹੀ ਨਿਹੰਗ ਸਿੰਘ ਹਨ, ਜਿਨ੍ਹਾਂ ਨੂੰ ਦੇਖਦੇ ਹੀ ਸਤਾਰ੍ਹਵੀਂ-ਅਠਾਰ੍ਹਵੀਂ ਸਦੀ ਦੀਆਂ ਘਟਨਾਵਾਂ ਚੇਤੇ ਆਉਣ ਲੱਗ ਪੈਂਦੀਆਂ ਹਨ।

'ਨਿਹੰਗ' ਇਕ ਐਸਾ ਸ਼ਬਦ ਹੈ ਜਿਸ ਦੀ ਵਰਤੋਂ ਲੰਮੇ ਸਮੇਂ ਤੋਂ ਹੁੰਦੀ ਆ ਰਹੀ ਹੈ। ਭਾਈ ਕਾਨ੍ਹ ਸਿੰਘ ਨਾਭਾ ਇਸ ਸ਼ਬਦ ਦੇ ਅਰਥ ਕਰਦੇ ਹੋਏ ਕਹਿੰਦੇ ਹਨ, "ਪੂਰਣ ਰਹਿਤਵਾਨ, ਪਰੋਪਕਾਰੀ, ਨਿਸੰਗ, ਉਦਾਰਾਤਮਾ ਸੂਰਵੀਰ, ਪਰਿਸ਼੍ਰਮੀ ਸਿੰਘਾਂ ਦੀ, ਜੋ ਉੱਚਾ ਦੁਮਾਲਾ ਰੱਖਦੇ ਤੇ ਨੀਲੇ ਵਸਤ੍ਰ ਪਹਿਨਦੇ ਤਥਾ ਸ਼ਸ਼ਤਰਾਂ ਨਾਲ ਭੂਸ਼ਿਤ ਰਹਿੰਦੇ ਹਨ, ਨਿਹੰਗ ਸੰਗਯਾ ਹੈ।"[੧] 'ਬਚਿਤ੍ਰ ਨਾਟਕ' ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਕਾਲੀ ਸਿੰਘਾਂ ਲਈ 'ਨਿਹੰਗ' ਸ਼ਬਦ ਵਰਤਦੇ ਹੋਏ ਉਨ੍ਹਾਂ ਲਈ ਪ੍ਰਸੰਸਾ ਯੁਕਤ ਸ਼ਬਦ ਵਰਤਦੇ ਹਨ ਜਿਵੇਂ 'ਗੱਜੇ ਨਿਹੰਗ', 'ਬਿਚਰੇ ਨਿਹੰਗ', 'ਜੁੱਝੇ ਨਿਹੰਗ' ਆਦਿ।[੨] 'ਵਾਰ ਦੁਰਗਾ ਕੀ' ਰਚਨਾ ਵਿਚ ਇਸ ਸ਼ਬਦ ਦੀ ਵਰਤੋਂ ਕਰਦੇ ਹੋਏ ਕਿਹਾ ਗਿਆ ਹੈ:

*ਦੁਰਗਾ ਅਤੇ ਦਾਨਵਾਂ, ਸੂਲ ਹੋਈਆਂ ਕੰਗਾਂ।*
*ਵਾਛੜ ਘੱਤੀ ਸੂਰਿਆਂ, ਵਿਚ ਖੇਤ ਖਤੰਗਾਂ।*
*ਵਾਹਨਿ ਤੇਗਾਂ ਤਿੱਖੀਆਂ, ਵਢਿ ਲਾਹਨਿ ਅੰਗਾਂ।*
*ਮਿਲਦੀ ਫਉਜੀਂ ਸੂਰਿਆਂ, ਭੇੜ ਪਇਆਂ ਨਿਹੰਗਾਂ।*[੩]

---

**ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ;੧੪੭੦੦੨; ਮੋ: +੯੧੯੮੭੨੦-੭੪੩੨੨*

ਦੁਰਗਾ ਅਤੇ ਦੈਂਤਾਂ ਦੇ ਦਲ (ਇਕ ਦੂਜੇ ਦੇ ਸਾਹਮਣੇ) ਡਟ ਗਏ (ਅਰਥਾਤ ਸੂਲ ਵਾਂਗ ਚੁੱਭਣ ਲੱਗ ਪਏ)। ਸੂਰਮਿਆਂ ਨੇ ਰਣ-ਭੂਮੀ ਵਿਚ ਤੀਰਾਂ (ਖਤੰਗਾਂ) ਦੀ ਵਾਛੜ ਲਗਾ ਦਿੱਤੀ। ਤਿੱਖੀਆਂ ਤੇਗਾਂ ਨੂੰ ਖਿੱਚ ਕੇ ਅੰਗਾਂ ਨੂੰ ਲਗਾਉਂਦੇ ਸਨ ਅਤੇ ਵੱਢ ਦਿੰਦੇ ਸਨ। ਫ਼ੌਜਾਂ ਦੇ ਮਿਲਦਿਆਂ ਹੀ ਪਹਿਲਾਂ ਭੇੜ ਬਹੁਤ ਦਲੇਰ ਯੋਧਿਆਂ (ਨਿਹੰਗਾਂ) ਵਿਚ ਹੋਇਆ। ਨਿਰਭਉ ਦੇ ਅਰਥ ਵਿਚ ਇਹ ਸ਼ਬਦ ਗੁਰਬਾਣੀ ਵਿਚ ਵੀ ਵਰਤਿਆ ਗਿਆ ਹੈ - ਨਿਰਭਉ ਹੋਇਓ ਭਇਆ ਨਿਹੰਗਾ॥[੪] ਸਿੱਖ ਧਰਮ ਵਿਚ ਇਸ ਸ਼ਬਦ ਦੇ ਅਰਥਾਂ ਦਾ ਵਿਸਥਾਰ ਹੋਇਆ ਹੈ। ਸਿੱਖ ਧਰਮ ਵਿਚ ਨਿਹੰਗ ਨੂੰ ਨਿਰਭਉ ਤਾਂ ਮੰਨਿਆ ਹੀ ਗਿਆ ਹੈ ਪਰ ਨਾਲ ਹੀ ਉਹ ਪਰਉਪਕਾਰੀ, ਸੇਵਕ ਅਤੇ ਸਹਿਜ ਦਾ ਪ੍ਰਤੀਕ ਹੈ ਜਿਹੜਾ ਕਿ ਪਰਮਾਤਮਾ ਦੀ ਰਜ਼ਾ ਵਿਚ ਜੀਵਨ ਬਸਰ ਕਰਨ ਵਾਲਾ, ਕੁਦਰਤ ਦੇ ਨਿਯਮਾਂ ਦਾ ਪਾਲਣ ਕਰਨ ਵਾਲਾ, ਲੋਕਾਈ ਨੂੰ ਪ੍ਰੇਮ ਕਰਨ ਵਾਲਾ, ਯੁੱਧ ਸਮੇਂ ਸੂਰਬੀਰ ਦੇ ਜੌਹਰ ਦਿਖਾਉਂਦਾ ਹੈ। ਸਮਾਜ ਵਿਚ ਆਦਰਸ਼ ਮਨੁੱਖ ਵਜੋਂ ਪ੍ਰਗਟ ਹੋਏ ਇਸ ਦੇ ਸਰੂਪ ਦਾ ਪ੍ਰਗਟਾਵਾ ਕਰਦੇ ਹੋਏ ਮਹਾਂਕਵੀ ਸੰਤ ਨਿਹਾਲ ਸਿੰਘ ਜੀ ਦੱਸਦੇ ਹਨ:

*ਧਰਮ ਕੇ ਧੁਰੰਤਰ ਉਦਾਰਤਾ ਕੇ ਧਾਰਾਧਰ,*
*ਭੋਲੇ ਭਾਲੇ ਭ੍ਰਾਜਤੇ ਝਕੋਲ ਪ੍ਰੇਮ ਰੰਗ ਮੈ।*
*ਸਰਬ-ਲੋਹ ਪਯਾਰੇ ਅਰਬ ਖਰਬ ਲੌ ਨ ਦਰਬ ਬੰਧ,*
*ਨੈਕ ਹੂੰ ਨ ਗਰਬ ਪੁੰਨ ਪਰਬ ਯਾ ਕੇ ਸੰਗ ਮੈ।*
*ਸਾਜ ਕੈ ਸੁ ਬਾਨੋ ਸੂਰ ਗਾਜ ਕੈ ਮ੍ਰਿਗੇਂਦ੍ਰ ਭੂਰਿ,*
*ਭਾਜ ਕੈ ਗਨੀਮ ਕੋ ਬਿਦਾਰੈਂ ਜੋਰ ਜੰਗ ਮੈ।*
*ਮੋਦ ਕੇ ਤਰੰਗ ਮੈ ਉਮੰਗ ਕੈ ਉਤੰਗ ਪੰਥ,*
*ਲੋਕ ਦੰਗ ਕੈਬੇ ਕੋ ਸੁ ਕੀਨੇ ਏ ਨਿਹੰਗ ਮੈ।*[੫]

ਸ. ਰਤਨ ਸਿੰਘ (ਭੰਗੂ) ਉਨ੍ਹਾਂ ਸਿੰਘਾਂ ਦੇ ਪਰਵਾਰ ਨਾਲ ਸੰਬੰਧਿਤ ਸੀ ਜਿਹੜੇ ਪੰਥ ਲਈ ਆਪਣਾ ਸਭ ਕੁਝ ਵਾਰਨ ਲਈ ਹਮੇਸ਼ਾਂ ਤਿਆਰ ਰਹਿੰਦੇ ਸਨ। ਉਸ ਦੇ ਦਾਦਾ ਸ. ਮਹਿਤਾਬ ਸਿੰਘ ਮੀਰਾਂਕੋਟੀਏ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰਨ ਵਾਲੇ ਮੱਸਾ ਰੰਘੜ ਦਾ ਕੇਵਲ ਸਿਰ ਹੀ ਨਹੀਂ ਸੀ ਵੱਢਿਆ ਬਲਕਿ ਉਸ ਦੀਆਂ ਫ਼ੌਜਾਂ ਨੂੰ ਲਲਕਾਰਦੇ ਹੋਏ, ਉਹ ਰਾਜਸਥਾਨ ਵਿਚ ਗੰਗਾਨਗਰ ਤੋਂ ਕੋਈ ੭੫-੮੦ ਕਿਲੋਮੀਟਰ ਦੀ ਦੂਰੀ ’ਤੇ ਸਥਿਤ ਸਿੰਘਾਂ ਦੀ ਸ਼ਰਨਗਾਹ ਬੁੱਢਾ ਜੌਹੜ ਨਾਮਕ ਸਥਾਨ ’ਤੇ ਉਸ ਦਾ ਸਿਰ ਲੈ ਗਏ ਸਨ। ਇਸ ਘਟਨਾ ਨੇ ਸਮੁੱਚੀ ਮੁਗ਼ਲੀਆ ਹਕੂਮਤ ਵਿਚ ਜਿੱਥੇ ਡਰ ਦੀ ਭਾਵਨਾ ਪੈਦਾ ਕਰ ਦਿੱਤੀ ਸੀ, ਉੱਥੇ ਧਾਰਮਿਕ ਅਤੇ ਅਮਨ ਪਸੰਦ ਲੋਕਾਂ ਦੇ ਮਨ ਵਿਚ ਖ਼ੁਸ਼ੀ ’ਤੇ ਜੋਸ਼ ਦੀ ਲਹਿਰ ਉਜਾਗਰ ਕਰ ਦਿੱਤੀ ਸੀ। ਨਿਹੰਗ ਸਿੰਘਾਂ ਦੇ ਪਰਵਾਰ ਨਾਲ ਸੰਬੰਧਿਤ ਹੋਣ ਕਰ ਕੇ ਸ. ਰਤਨ ਸਿੰਘ (ਭੰਗੂ) ਉਨ੍ਹਾਂ ਦੇ

ਗੁਣ-ਔਗੁਣਾਂ ਨੂੰ ਭਲੀਭਾਂਤ ਜਾਣਦਾ ਸੀ, ਉਨ੍ਹਾਂ ਦੇ ਗੁਣਾਂ ਦਾ ਵਿਖਿਆਨ ਕਰਦੇ ਹੋਏ ਉਹ ਦੱਸਦੇ ਹਨ:

*ਦੋਹਰਾ – ਨਿਹੰਗ ਕਹਾਵੈ ਸੋ ਪੁਰਸ਼ ਦੁਖ ਸੁਖ ਮੰਨੇ ਨ ਅੰਗ।*
*ਜਿਮ ਦੁਖ ਸੁਖ ਦੇਹੀ ਨ ਮੰਨੇ ਉਸ ਕਹੈਂ ਬਿਦੇਹੀ ਚੰਗ।*
*ਹਠੀ ਜਤੀ ਔ ਜਪ ਤਪੀ ਦਾਤਾ ਪੂਰਾ ਸੂਰ।*
*ਆਵੈਂ ਪਾਸ ਸਰਦਾਰ ਤਿਸ ਵਹੁ ਰਹੈ ਆਪ ਮ਼ਗਰੂਰ।*
*ਚੌਪਈ – ਜਹਾਂ ਜੁੱਧ ਕੀ ਜਾਗਾ ਹੋਇ। ਮਰਨੈ ਕੈ ਡਰ ਟਰੈ ਨ ਸੋਇ।*
*ਜਹਾਂ ਪੰਥ ਪੈ ਬਡ ਪਵੈ ਭੀਰ। ਡਾਹੈ ਆਪ ਜਾਇ ਤਹਾਂ ਸਰੀਰ।*
*ਜਹਾਂ ਜੁੱਧ ਕੀ ਜਾਗਾ ਹੋਇ। ਫੜ ਨਿਸ਼ਾਨ ਆਪ ਅੱਗੇ ਹੋਇ।*
*ਸਾਥ ਨਗਾਰਾ ਘੁਰਦਾ ਜਾਵੈ। ਜਾਇ ਲੜਾਈ ਮੂਹਰੈ ਪਾਵੈ।*[੬]

***ਨਿਹੰਗ ਸਿੰਘਾਂ ਦਾ ਬਾਣਾ ਅਤੇ ਰਹਿਤ :*** ਨਿਹੰਗ ਸਿੰਘਾਂ ਦਾ ਬਾਣਾ ਉਨ੍ਹਾਂ ਦੀਆਂ ਪੁਰਾਤਨ ਰਵਾਇਤਾਂ ਦਾ ਪ੍ਰਗਟਾਵਾ ਕਰਦਾ ਹੈ। ਉਨ੍ਹਾਂ ਦਾ ਰਵਾਇਤੀ ਬਾਣਾ ਸਮੇਂ ਦੀ ਸਥਿਤੀਆਂ ਵਿੱਚੋਂ ਪ੍ਰਗਟ ਹੋਇਆ ਮੰਨਿਆ ਜਾਂਦਾ ਹੈ। ਇਸ ਸੰਬੰਧੀ ਇਕ ਘਟਨਾ ਦਾ ਜ਼ਿਕਰ ਕਰਦੇ ਹੋਏ ਕਿਹਾ ਗਿਆ ਹੈ ਕਿ ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦਾ ਬਾਬਾ ਫ਼ਤਿਹ ਸਿੰਘ ਜੀ ਨੀਲੇ ਬਾਣੇ ਅਤੇ ਦੁਮਾਲੇ ਵਿਚ ਗੁਰੂ ਸਾਹਿਬ ਕੋਲ ਆਏ ਤਾਂ ਉਨ੍ਹਾਂ ਦਾ ਸੁੰਦਰ ਪੁਸ਼ਾਕਾ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਇਹ ਬਾਣਾ ਅਕਾਲੀ ਸਿੰਘਾਂ ਲਈ ਯੋਗ ਹੋਵੇਗਾ ਅਤੇ ਗੁਰੂ ਜੀ ਦੇ ਸਿੰਘਾਂ ਨੇ ਉਹ ਬਾਣਾ ਧਾਰਨ ਕਰ ਲਿਆ। ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਢਿਲਵਾਂ ਪਿੰਡ ਵਿਖੇ ਸੋਢੀ ਕੌਲ ਦੇ ਗ੍ਰਹਿ ਵਿਖੇ ਨਿਵਾਸ ਕੀਤਾ ਤਾਂ ਉਨ੍ਹਾਂ ਉੱਥੇ ਚਿੱਟੀ ਪੁਸ਼ਾਕ ਪਹਿਨੀ ਅਤੇ ਨੀਲੀ ਸਾੜ ਦਿੱਤੀ। ਜਦੋਂ "ਗੁਰੂ ਜੀ ਪਾਸ ਓਸ ਨੀਲੇ ਕੱਪੜੇ ਦੀ ਇਕ ਲੀਰ ਰਹਿ ਗਈ, ਉਸ ਨੂੰ ਭੀ ਸਾੜਨ ਲੱਗੇ ਤਾਂ ਭਾਈ ਮਾਨ ਸਿੰਘ ਨੇ ਓਹ ਲੀਰ ਗੁਰੂ ਸਾਹਿਬਾਂ ਪਾਸੋਂ ਮੰਗ ਕੇ ਆਪਣੇ ਸੀਸ ਪੁਰ ਬੰਨ ਲਈ। ਸਜੀ ਹੋਈ ਵੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਏਹੋ ਜੇਹੇ ਨੀਲੇ ਬਸਤ੍ਰ ਧਾਰਨ ਕਰਨ ਵਾਲਾ ਪੰਥ ਚੱਲੇਗਾ। ਸੋ ਨਿਹੰਗ ਸਿੰਘ ਓਥੋਂ ਆਪਣੇ ਪੰਥ ਦਾ ਪ੍ਰਵਿਰਤ ਹੋਣਾ ਦੱਸਦੇ ਹਨ।"[੭] ਨਿਹੰਗ ਸਿੰਘਾਂ ਦੇ ਬਾਣੇ ਦੇ ਅਰੰਭ ਸੰਬੰਧੀ ਇਕ ਹੋਰ ਤਰਕ ਇਹ ਦਿੱਤਾ ਜਾਂਦਾ ਹੈ ਕਿ ਬਾਬਾ ਨੈਣਾ ਸਿੰਘ[੮] ਅਕਾਲੀ ਦੁਮਾਲੇ ਵਾਲੀ ਦਸਤਾਰ ਸਜਾਉਂਦਾ ਸੀ ਜਿਸ ਤੋਂ ਇਹ ਪਰੰਪਰਾ ਨਿਹੰਗ ਸਿੰਘਾਂ ਵਿਚ ਪ੍ਰਚਲਿਤ ਹੋ ਗਈ। ਬਾਬਾ ਨੈਣਾ ਸਿੰਘ ਨਿਹੰਗ ਦੁਆਰਾ ਸਿਰ 'ਤੇ ਦੁਮਾਲਾ ਸਜਾਉਣ ਦੀ ਅਰੰਭ ਹੋਈ ਪਰੰਪਰਾ ਦਾ ਜ਼ਿਕਰ ਕਰਦੇ ਹੋਏ ਭਾਈ ਕਾਨ੍ਹ ਸਿੰਘ ਦੱਸਦੇ ਹਨ ਕਿ "ਬਾਬਾ ਨੈਣਾ ਸਿੰਘ ਅਕਾਲੀ ਨੇ ਫ਼ੌਜ ਦੇ ਨਿਸ਼ਾਨਚੀ ਸਿੰਘਾਂ ਦੇ ਸਿਰ ਉੱਚੇ ਦੁਮਾਲੇ ਕਰ ਕੇ ਉਨ੍ਹਾਂ ਤੇ ਫਰਹਰੇ ਝੁਲਾ ਦਿੱਤੇ ਸਨ ਜਿਸ ਤੋਂ ਨਿਸ਼ਾਨ ਸਾਹਿਬ ਹੱਥ ਫੜਨ ਦੀ ਲੋੜ ਨਾ ਰਹੇ।

ਦੁਮਾਲੇ ਵਾਲਾ ਸਿੰਘ ਹੀ ਨਿਸ਼ਾਨ ਸਮਝਿਆ ਜਾਵੇ, ਅਰ ਨਿਸ਼ਾਨ ਤੋਂ ਹੱਥ ਵੇਹਲੇ ਹੋਣ ਕਰ ਕੇ ਉਹ ਕ੍ਰਿਪਾਨ, ਬੰਦੂਕ ਆਦਿ ਸ਼ਸਤਰ ਭੀ ਆਸਾਨੀ ਨਾਲ ਵਰਤ ਸਕੇ।"[9]

ਨਿਹੰਗ ਸਿੰਘ ਸਿੱਖਾਂ ਦਾ ਇਕ ਅਜਿਹਾ ਹਰਾਵਲ ਦਸਤਾ ਹੈ ਜਿਹੜਾ ਕਿ ਬਾਣੇ ਅਤੇ ਸ਼ਸਤਰਾਂ ਨਾਲ ਪ੍ਰੇਮ ਕਰਨ ਵਜੋਂ ਪ੍ਰਸਿੱਧੀ ਪ੍ਰਾਪਤ ਕਰ ਗਿਆ ਹੈ। ਸ਼ਸਤਰ ਇਨ੍ਹਾਂ ਦੇ ਬਾਣੇ ਦਾ ਅਟੁੱਟ ਅੰਗ ਹਨ, ਜਿਨ੍ਹਾਂ ਨੂੰ ਸਜਾ ਕੇ ਬਾਣੇ ਨਾਲ ਪਹਿਨਣ ਵਿਚ ਇਹ ਫ਼ਖ਼ਰ ਮਹਿਸੂਸ ਕਰਦੇ ਹਨ। ਕਿਹਾ ਜਾਂਦਾ ਹੈ ਕਿ ਨਿਹੰਗ ਸਿੰਘ "ਸਿੰਘਾਂ ਦਾ ਇਕ ਫਿਰਕਾ ਹੈ ਜੋ ਸੀਸ ਪੁਰ ਫਰਹਰੇ ਵਾਲਾ ਉੱਚਾ ਦੁਮਾਲਾ, ਚਕ੍ਰ, ਤੋੜਾ, ਖੰਡਾ, ਕ੍ਰਿਪਾਨ, ਗਜਗਾਹ ਆਦਿਕ ਸ਼ਸਤ੍ਰ ਅਰ ਨੀਲਾ ਬਾਣਾ ਪਹਿਨਦਾ ਹੈ।"[10] ਬਾਣਾ ਨਿਹੰਗ ਸਿੰਘਾਂ ਦੀ ਸ਼ਾਨ ਅਤੇ ਪਹਿਚਾਣ ਦਾ ਪ੍ਰਤੀਕ ਹੈ, ਜਿਸ ਵਿੱਚੋਂ ਅਧਿਆਤਮਿਕ ਉੱਚਤਾ, ਸਮਾਜਿਕ ਬਰਾਬਰੀ ਤੇ ਸਾਦਗੀ ਅਤੇ ਜੁਝਾਰੂ ਚਿੰਨ੍ਹਾਂ ਦਾ ਪ੍ਰਗਟਾਵਾ ਵਿਸ਼ੇਸ਼ ਤੌਰ 'ਤੇ ਹੁੰਦਾ ਹੈ। ਸ. ਰਤਨ ਸਿੰਘ (ਭੰਗੂ) ਕਹਿੰਦੇ ਹਨ ਕਿ ਸਿੰਘਾਂ ਦਾ ਜਨਮ ਹੀ ਜੰਗਾਂ ਯੁੱਧਾਂ ਲਈ ਹੋਇਆ ਹੈ। ਗੁਰੂ ਸਾਹਿਬ ਨੇ ਇਸ ਨੂੰ ਖੰਡੇ ਨਾਲ ਗੁੜ੍ਹਤੀ ਦਿੱਤੀ ਹੈ ਅਤੇ ਸ਼ਸਤਰ ਸਿੰਘਾਂ ਦੇ ਜੀਵਨ ਦਾ ਅਟੁੱਟ ਅੰਗ ਹਨ। ਆਪਣੇ ਪਹਿਰਾਵੇ ਅਤੇ ਗੁਣਾਂ ਕਰਕੇ ਇਹ ਕਿਤੇ ਵੀ ਲੁਕ ਨਹੀਂ ਸਕਦੇ:

*ਸਿੰਘਨ ਪੰਥ ਕਬ ਲੁਕ ਛਿਪ ਹੋਯੋ। ਸਿੰਘਨ ਪੰਥੁ ਕਬ ਲੁਕੈ ਲੁਕੋਯੋ।*
*ਸਿੰਘਨ ਪੰਥ ਦੰਗੈ ਕੋ ਭਇਓ। ਸਿੰਘਨ ਜਨਮ ਸੰਗ ਸ਼ਸਤ੍ਰਨ ਲਇਓ।*
*ਸਿੰਘਨ ਪਾਹੁਲ ਖੰਡੇ ਕੀ ਦਈ। ਸਿੰਘਨ ਗੁੜ੍ਹਤੀ ਖੰਡੇ ਕੀ ਲਈ।*
*ਸਿਰ ਪਰ ਚੱਕਰ ਕਰਦੈਂ ਧਾਰੈਂ। ਕਦ ਵਹ ਲੁਕੈਂ ਜਿਮ ਸ਼ੇਰ ਨਖ ਵਾਰੈਂ।*
*ਪੰਥ ਰਚਯੋ ਇਮ ਸਤਿਗੁਰ ਪੂਰੈ। ਦੰਗੇ ਖਾਤਰ ਕਰਨ ਜਰੂਰੈ।*
*ਬਿਨ ਜੁੱਧੈ ਕਬ ਪਯਤ ਪਤਿਸ਼ਾਹੀ। ਆਦਿ ਜੁੱਧੈ ਬਿਧ ਗੁਰੂ ਉਠਾਈ।*[11]

ਸ. ਰਤਨ ਸਿੰਘ (ਭੰਗੂ) ਅੱਗੇ ਕਹਿੰਦੇ ਹਨ ਕਿ ਖ਼ਾਲਸਾ ਪੰਥ ਦੀ ਸਿਰਜਣਾ ਸਮੇਂ ਗੁਰੂ ਜੀ ਨੇ ਪਹਿਲਾਂ ਪੰਜ ਸਿੰਘਾਂ ਨੂੰ ਰਹਿਤ ਦੱਸੀ ਅਤੇ ਫਿਰ ਉਨ੍ਹਾਂ ਨੂੰ ਸ਼ਸਤਰ ਧਾਰਨ ਕਰਵਾਏ। ਸ਼ਸਤਰਾਂ ਦੀ ਖੁਲ੍ਹੀ ਵਰਤੋਂ ਕਰਨ ਦੀ ਬਜਾਏ ਉਨ੍ਹਾਂ ਦਾ ਮੂੰਹ ਅਕਾਲ ਪੁਰਖ ਦੀ ਭਾਵਨਾ ਵੱਲ ਸੇਧਿਤ ਕਰ ਦਿੱਤਾ:

*ਯੌ ਕਹਿਕੈ ਸ੍ਰੀ ਸਤਿਗੁਰੁ ਗਲ ਤੇਗੋ ਦੀਨੋ ਪਾਇ।*
*ਕਰਦ ਚਕਰ ਸਿਰ ਪਰ ਧਰੇਂ ਮੁਖੋਂ ਅਕਾਲ ਜਪਾਇ।*[12]

ਸ਼ਸਤਰਧਾਰੀ ਖਾਲਸਾ ਕਦੇ ਵੀ ਅਕਾਲ ਪੁਰਖ ਦੇ ਮਾਰਗ ਤੋਂ ਦੂਰ ਨਹੀਂ ਜਾ ਸਕਦਾ। ਸ਼ਸਤਰ ਅਤੇ ਸ਼ਾਸਤਰ ਦੇ ਸੁਮੇਲ ਨੇ ਸਿੰਘਾਂ ਨੂੰ ਸਤਿ-ਕਰਤਾਰੀ ਅਤੇ ਸਦਾਚਾਰੀ ਮਾਰਗ ਦਾ ਧਾਰਨੀ ਬਣਾ ਦਿੱਤਾ ਸੀ। ਦੋਵੇਂ ਤਰ੍ਹਾਂ ਦੀ ਵਿੱਦਿਆ ਉਨ੍ਹਾਂ ਦੇ ਜੀਵਨ ਦਾ ਅਟੁੱਟ ਅੰਗ ਬਣ ਗਈ ਸੀ ਅਤੇ ਜਿਹੜਾ ਇਸ ਮਾਰਗ ਤੋਂ ਦੂਰ ਜਾ ਕੇ ਅਨਮਤਾਂ ਵਾਲਾ ਕੋਈ ਕਾਰਜ ਕਰਦਾ ਸੀ ਤਾਂ ਉਸ ਲਈ ਤਨਖ਼ਾਹ (ਧਾਰਮਿਕ ਸਜ਼ਾ)

ਲਾਉਣ ਦਾ ਪ੍ਰਬੰਧ ਮੌਜੂਦ ਸੀ ਜਿਸ ਦਾ ਵਰਣਨ ਕਰਦੇ ਹੋਏ ਸ. ਰਤਨ ਸਿੰਘ (ਭੰਗੂ) ਦੱਸਦੇ ਹਨ:

*ਔਰ ਕਹੀ: ਗੁਰਬਾਣੀ ਪੜ੍ਹਾਯੋ। ਜਪੁ ਜਾਪ ਦੋਇ ਵੇਲੇ ਜਪਾਯੋ।*
*ਔ ਅਨੰਦ ਰਹਿਰਾਸ ਜਪੱਯੋ। ਚੰਡੀ ਬਾਣੀ ਖੜੇ ਪੜੱਯੋ।*
*ਦੋਇ ਵੇਲੇ ਉਠ ਬੰਧਯੋ ਦਸਤਾਰੇ। ਪਹਰ ਆਠ ਰਖੱਯੋ ਸ਼ਸਤ੍ਰ ਸੰਭਾਰੇ।*
*ਪੀਓ ਸੁਧਾ ਔ ਖੇਲੋ ਸ਼ਿਕਾਰ। ਸ਼ਸਤ੍ਰ ਵਿਦਯਾ ਜਿਮ ਹੋਇ ਸੰਭਾਰ।*
*ਕਰ ਝਟਕੈ ਬਕਰਨ ਕੋ ਖੱਯੋ। ਮੁਰਦੈ ਕੁੱਠੇ ਨਿਕਟ ਨ ਜੱਯੋ।*
*ਕੇਸਨ ਕੀ ਕੀਜੋ ਪ੍ਰਤਿਪਾਲ। ਨਹਿ ਉਸਤ੍ਰਨ ਸੋ ਕਟਯੋ ਬਾਲ।*
*ਪਿਤ੍ਰਨ ਕਰਮ ਸੋ ਛੋਰਨ ਕਰਨੋਂ। ਰਖਯੋ ਧਯਾਨ ਸੁ ਮਧ ਗੁਰ ਚਰਨੋਂ।*
*ਪਰੈ ਔਰ ਜੋ ਖੋਟੇ ਰਾਹਿ। ਤਿਨ ਕੋ ਲਾਯੋ ਜ਼ਰੂਰ ਤਨਖਾਹਿ।*[੧੩]

**ਨਿਹੰਗ ਸਿੰਘਾਂ ਦੀ ਸ਼ਖ਼ਸੀਅਤ:** ਕੇਵਲ ਬਾਣੇ ਕਰਕੇ ਹੀ ਨਿਹੰਗ ਸਿੰਘਾਂ ਦਾ ਸਤਿਕਾਰ ਨਹੀਂ ਸੀ। ਬਲਕਿ ਨਿਹੰਗ ਸਿੰਘਾਂ ਨੇ ਆਪਣੇ ਜੀਵਨ ਵਿਚ ਉੱਚੇ ਇਖ਼ਲਾਕੀ ਗੁਣਾਂ ਦਾ ਸੰਚਾਰ ਕਰ ਲਿਆ ਸੀ, ਜਿਸ ਤੋਂ ਹਰ ਆਮ, ਖ਼ਾਸ ਅਤੇ ਵਿਰੋਧੀ ਵੀ ਪ੍ਰਭਾਵਿਤ ਹੋਏ ਬਗੈਰ ਨਹੀਂ ਸੀ ਰਹਿੰਦਾ। ਤਤਕਾਲੀ ਸਮੇਂ ਵਿਚ ਜਦੋਂ ਮੁਲਕ ਭਾਰੀ ਗੜਬੜ, ਬੇਚੈਨੀ ਅਤੇ ਅਸ਼ਾਂਤੀ ਦਾ ਸ਼ਿਕਾਰ ਸੀ ਤਾਂ ਕਿਸੇ ਗ਼ੈਰ ਵਿਅਕਤੀ 'ਤੇ ਤਾਂ ਕੀ ਆਪਣਿਆਂ 'ਤੇ ਵੀ ਸ਼ੱਕ ਹੋਣ ਲੱਗ ਪੈਂਦਾ ਸੀ। ਉਸ ਸਮੇਂ ਨਿਹੰਗ ਸਿੰਘਾਂ ਦੀ ਸ਼ਖ਼ਸੀਅਤ ਦਾ ਅਜਿਹਾ ਪ੍ਰਭਾਵ ਲੋਕ-ਮਨਾਂ 'ਤੇ ਉਕਰਿਆ ਹੋਇਆ ਸੀ ਕਿ ਜਿਸ ਵਿੱਚੋਂ ਮਾਨਵਤਾ ਲਈ ਪਿਆਰ, ਇਸਤਰੀ ਲਈ ਸਤਿਕਾਰ ਅਤੇ ਦੁਸ਼ਮਣ ਲਈ ਵੰਗਾਰ ਦੀ ਭਾਵਨਾ ਪ੍ਰਗਟ ਹੁੰਦੀ ਸੀ। ਗੁਰੂ ਸਾਹਿਬ ਦੁਆਰਾ ਪ੍ਰਗਟ ਕੀਤੇ ਉੱਚੇ ਆਦਰਸ਼ਾਂ ਦੀ ਪਾਲਣਾ ਕਰਦੇ ਹੋਏ, ਉਹ ਪਰਉਪਕਾਰੀ ਕਾਰਜਾਂ ਹਿਤ ਆਪਣਾ ਜੀਵਨ ਬਸਰ ਕਰ ਰਹੇ ਸਨ। ਨਿਹੰਗ ਸਿੰਘਾਂ ਦਾ ਕਿਸੇ ਵੀ ਘਰ ਜਾ ਕੇ ਇਤਨਾ ਕਹਿਣਾ ਹੀ ਕਾਫ਼ੀ ਹੁੰਦਾ ਸੀ ਕਿ 'ਆਏ ਨੀਂ ਨਿਹੰਗ, ਬੂਹਾ ਖੋਲ ਦੇ ਨਿਸੰਗ'। ਨਿਹੰਗ ਸਿੰਘਾਂ ਦੀ ਮੌਜੂਦਗੀ ਵਿਚ ਲੋਕ ਸੁਰੱਖਿਅਤ ਮਹਿਸੂਸ ਕਰਦੇ ਸਨ। ਉਸ ਸਮੇਂ ਸ਼ਸਤਰਧਾਰੀ ਸਿੰਘਾਂ ਲਈ ਨਿਹੰਗ ਸ਼ਬਦ ਦੀ ਵਰਤੋਂ ਕੀਤੀ ਜਾਂਦੀ ਸੀ ਅਤੇ ਉਨ੍ਹਾਂ ਤੋਂ ਇਲਾਵਾ ਜਿਤਨੇ ਵੀ 'ਨਾਨਕ-ਪੰਥੀ' ਜਾਂ 'ਸਹਿਜਧਾਰੀ' ਗੁਰੂ-ਘਰ ਪ੍ਰਤੀ ਸ਼ਰਧਾ ਰੱਖਦੇ ਸਨ, ਉਨ੍ਹਾਂ ਨੂੰ ਸਿੱਖ ਕਿਹਾ ਜਾਂਦਾ ਸੀ। ਜਦੋਂ ਕਿਸੇ ਨਿਹੰਗ ਸਿੰਘ ਨੂੰ ਕਿਸੇ ਵੀ ਵਸਤੂ ਦੀ ਲੋੜ ਹੁੰਦੀ ਸੀ ਤਾਂ ਉਹ ਸਿੱਖਾਂ ਦੇ ਘਰ ਦਾ ਦਰਵਾਜ਼ਾ ਖੜਕਾਉਂਦੇ ਸਨ। ਸਿੱਖ ਘਰ ਹੋਵੇ ਜਾਂ ਨਾ ਹੋਵੇ, ਉਸ ਦੀ ਅਰਧਾਂਗਣੀ ਨਿਹੰਗ ਸਿੰਘਾਂ ਪ੍ਰਤੀ ਭੈ-ਰਹਿਤ ਹੋ ਕੇ ਸਤਿਕਾਰ ਪ੍ਰਗਟ ਕਰਦੀ ਹੋਈ, ਉਨ੍ਹਾਂ ਨੂੰ ਲੋੜ ਅਨੁਸਾਰ ਦਾਣਾ-ਪਾਣੀ ਅਤੇ ਮਾਇਆ ਭੇਟ ਕਰ ਦਿੰਦੀ ਸੀ ਜਿਸ ਦਾ ਵਰਣਨ ਕਰਦੇ ਹੋਏ ਸ. ਰਤਨ ਸਿੰਘ

(ਭੰਗੂ) ਦੱਸਦੇ ਹਨ:

*- ਮੁਖੋਂ ਉਚਾਰੇ ਆਏ ਨਿਹੰਗ, ਖੋਲ੍ਹ ਸਿੱਖਨੀ ਬੂਹੇ ਨਿਸੰਗ।*
*ਹੋਇ ਸਿੱਖਨੀ ਮੰਨੈ ਸੁ ਬਾਤ, ਹਾਜਰ ਕਰਦੈ ਵਹੁ ਜਿਤਕੁ ਚਹਾਤ।*
*- ਇਮ ਹੀ ਸਿੱਖ ਨਿਤ ਜਾ ਖੜੈਂ ਸਿੰਘਨ ਘਰ ਪੁਛ ਟੋਲ।*
*ਦੌੜ ਦੌੜ ਸਿਖਨੀ ਦਿਵੈਂ ਸਿੰਘਨ ਕੋ ਕਰ ਬੋਲ।*[੧੪]

ਸ. ਪਿਆਰਾ ਸਿੰਘ ਪਦਮ ਨਿਹੰਗ ਸਿੰਘਾਂ ਦੇ ਆਚਰਨ ਅਤੇ ਚੜ੍ਹਦੀ ਕਲਾ ਦਾ ਵਰਣਨ ਕਰਦੇ ਹੋਏ ਦੱਸਦੇ ਹਨ ਕਿ ਨਿਹੰਗ ਸਿੰਘ ਪਹਿਲਾਂ ਤੋਂ ਹੀ ਧਰਮ-ਯੁੱਧ ਦੀ ਮੋਹਰਲੀ ਕਤਾਰ ਦੇ ਨਿਰਭੈ ਸੰਗ੍ਰਾਮੀਏ ਰਹੇ ਹਨ। ਉਨ੍ਹਾਂ ਸਦਾ ਜਰਵਾਣਿਆਂ ਨੂੰ ਮਾਰ ਮਕਾਉਣ ਤੇ ਦੀਨਾਂ ਅਨਾਥਾਂ ਨੂੰ ਬਚਾਉਣ ਵਿਚ ਆਪਣੀ ਸ਼ਕਤੀ ਲਾਈ ਹੈ; "ਮੋੜੀਂ ਬਾਬਾ ਕੱਛ ਵਾਲਿਆ" ਦਾ ਸੰਬੋਧਨ ਇਨ੍ਹਾਂ ਲਈ ਹੀ ਹੈ। ਇਹੋ ਲੋਕ ਸਨ ਜੋ ਹਮਲਾਵਰ ਕਾਬਲੀ ਪਠਾਣਾਂ ਨਾਲ ਟਾਕਰੇ ਲੈਂਦੇ ਤੇ ਉਨ੍ਹਾਂ ਨੂੰ ਮਾਰ ਖਦੇੜਦੇ ਰਹੇ। ਅਜੇਹੇ ਸਮੇਂ ਵੀ ਆਏ ਜਦੋਂ ਕਿ ਸਾਧਨਾਂ ਦੀ ਘਾਟ ਕਾਰਨ ਇਨ੍ਹਾਂ ਸੰਤ-ਸਿਪਾਹੀਆਂ ਨੂੰ ਤਰ੍ਹਾਂ-ਤਰ੍ਹਾਂ ਦੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ, ਪਰ ਇਹ ਆਪਣੇ ਆਦਰਸ਼ਾਂ 'ਤੇ ਡਟੇ ਰਹੇ ਤੇ ਦੇਸ਼ ਆਜ਼ਾਦ ਕਰਾ ਕੇ ਦਮ ਲਿਆ। ਜਦੋਂ ਇਹ ਦਸਮੇਸ਼ ਬਾਣੀ-- ਸਾਧ ਸਮੂਹ ਪ੍ਰਸੰਨ ਫਿਰੈਂ ਜਗ ਸਤ੍ਰ ਸਭੈ ਅਵਲੋਕ ਚਪੈਂਗੇਂ ਪੜ੍ਹਦੇ ਤਾਂ ਇਨ੍ਹਾਂ ਦਾ ਨਿਸ਼ਚਾ ਹੋਰ ਬਲਵਾਨ ਹੋ ਜਾਂਦਾ। ਇਹ ਗੁਰੂ ਸਾਹਿਬ ਦੀਆਂ ਸਾਖੀਆਂ ਦੀ ਪੋਥੀ ਵੀ ਆਪਣੇ ਗਾਤਰੇ ਰੱਖਦੇ ਜੋ ਇਨ੍ਹਾਂ ਨੂੰ ਪ੍ਰੇਰਨਾ ਦਿੰਦੀ। ਇਹ ਇਸ ਨੂੰ ਇਕ ਅਮੁੱਲਾ ਖ਼ਜ਼ਾਨਾ ਸਮਝਦੇ ਸਨ। ਇਹ ਜਾਂ ਅਜੇਹੀਆਂ ਸਤਰਾਂ ਉਨ੍ਹਾਂ ਦੇ ਸਾਹਸ ਵਿੱਚ ਵਾਧਾ ਕਰਦੀਆਂ ਸਨ[੧੫]:

*ਬੇਚ ਦੇਸ ਕਰ ਜਾਂਇ ਫਿਰੰਗੀ। ਗਾਜੈਂਗੇ ਤਬ ਮੋਰ ਭੁਜੰਗੀ।*

ਉਨ੍ਹਾਂ ਦੀ ਰਾਜਨੀਤਿਕ ਸੂਝ-ਬੂਝ ਦਾ ਪ੍ਰਗਟਾਵਾ ਉਨ੍ਹਾਂ ਦੁਆਰਾ ਸਮੇਂ ਦੇ ਹਾਲਾਤ ਨੂੰ ਸਨਮੁਖ ਰੱਖ ਕੇ ਲਏ ਫ਼ੈਸਲਿਆਂ ਤੋਂ ਹੁੰਦਾ ਹੈ। ਸਮੇਂ ਦੇ ਖ਼ੁਫ਼ੀਆ ਤੰਤਰ ਨਾਲ ਨਿਪਟਣ ਲਈ ਉਨ੍ਹਾਂ ਨੇ ਆਪਣੀ ਭਾਸ਼ਾ ਵਿਚ ਸੁਤੰਤਰ ਸ਼ਬਦਾਵਲੀ ਦੀ ਰਚਨਾ ਕਰ ਲਈ ਸੀ, ਜਿਨ੍ਹਾਂ ਨੂੰ 'ਬੋਲੇ' ਕਿਹਾ ਜਾਂਦਾ ਹੈ। ਉਨ੍ਹਾਂ ਦੀ ਹਿੰਮਤ, ਦਲੇਰੀ ਅਤੇ ਸੂਰਬੀਰਤਾ ਦਾ ਪ੍ਰਗਟਾਵਾ ਇਸ ਗੱਲ ਤੋਂ ਹੋ ਜਾਂਦਾ ਹੈ ਕਿ ਥੋੜ੍ਹੀ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਉਹ ਵੱਡੀ ਤੋਂ ਵੱਡੀ ਫ਼ੌਜ ਨਾਲ ਟੱਕਰ ਲੈਣ ਦਾ ਹੌਂਸਲਾ ਰੱਖਦੇ ਸਨ। ਇਕ ਸਿੰਘ ਦਾ ਆਪਣੇ ਆਪ ਨੂੰ ਸਵਾ ਲੱਖ ਕਹਿਣਾ, ਉਸ ਦੀ ਮਾਨਸਿਕ ਸਥਿਤੀ ਨੂੰ ਦੂਜਿਆਂ ਤੋਂ ਉੱਚਾ ਚੁੱਕਣ ਅਤੇ ਵਿਰੋਧੀਆਂ ਵਿਚ ਭੈਅ ਪੈਦਾ ਕਰਨ ਦਾ ਕਾਰਜ ਕਰਦਾ ਸੀ। ਏਸੇ ਤਰ੍ਹਾਂ ਇਕ ਅੱਖ ਵਾਲੇ ਨੂੰ ਪੰਜ ਅੱਖਾਂ ਵਾਲਾ, ਅੰਨ੍ਹੇ ਨੂੰ ਸੂਰਜ, ਗੰਜੇ ਨੂੰ ਕਲਗਾ, ਟੁੱਟੀ ਹੋਈ ਲੱਤ ਵਾਲੇ ਨੂੰ ਸੋਹਣੀ ਚਾਲ ਵਾਲਾ, ਖੁਰਪੇ (ਰੰਬੇ) ਨੂੰ ਬਾਜ, ਦਾਤੀ ਨੂੰ ਕੁਹੀ ਆਦਿ ਕਹਿੰਦੇ ਸਨ।[੧੬] ਇਹ ਭਾਵਨਾ ਉਨ੍ਹਾਂ ਨੂੰ ਅਕਾਲ ਪੁਰਖ ਦੀ

ਅਧੀਨਗੀ ਅਤੇ ਬੰਦਗੀ ਉਸ ਨੂੰ ਕਾਲ-ਯੁਕਤ ਹਸਤੀਆਂ ਤੋਂ ਭੈਅ-ਮੁਕਤ ਕਰਨ ਦਾ ਕਾਰਜ ਕਰਦੀ ਸੀ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ਉਸ ਨੂੰ ਹਉਮੈਂ-ਮੁਕਤ ਕਰ ਕੇ ਉਸ ਦੇ ਮਨ ਵਿਚ ਨਿਮਰਤਾ ਦੀ ਭਾਵਨਾ ਪੈਦਾ ਕਰਦੀ ਸੀ।

ਅਕਾਲੀ ਫੂਲਾ ਸਿੰਘ ਦੀ ਗੁਰੂ ਪ੍ਰਤੀ ਸ਼ਰਧਾ ਅਤੇ ਨਿਸ਼ਠਾ ਦੀ ਸਿਰਮੌਰ ਮਿਸਾਲ ਪਸ਼ੌਰ ਦੇ ਯੁੱਧ ਵਿਚ ਦੇਖਣ ਨੂੰ ਮਿਲਦੀ ਹੈ ਜਿਹੜਾ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਵੱਲੋਂ ਅਫ਼ਗਾਨਾਂ ਵਿਰੁੱਧ ਲੜਿਆ ਸੀ। ਇਸ ਯੁੱਧ ਵਿਚ ਉਨ੍ਹਾਂ ਨੇ ਇਹ ਸਿੱਧ ਕਰ ਦਿੱਤਾ ਸੀ ਕਿ ਗੁਰੂ-ਪ੍ਰਾਇਣ ਹੋ ਕੇ ਕੀਤਾ ਗਿਆ ਕੋਈ ਵੀ ਕਾਰਜ ਮੁਸ਼ਕਿਲ ਜਾਂ ਅਸੰਭਵ ਨਹੀਂ ਹੈ। ਇਸ ਯੁੱਧ ਦਾ ਜਿਹੜਾ ਦੂਜਾ ਪੱਖ ਸਾਹਮਣੇ ਆਇਆ ਉਹ ਇਹ ਸੀ ਕਿ ਯੁੱਧ ਵਿਚ ਆਗੂ ਦੇ ਮਾਰੇ ਜਾਣ ਨਾਲ ਦਲ ਦਾ ਬਲ ਖ਼ਤਮ ਨਹੀਂ ਸੀ ਹੋਇਆ ਬਲਕਿ ਸਿੰਘ ਹੋਰ ਵਧੇਰੇ ਦਲੇਰੀ ਅਤੇ ਸੂਰਬੀਰਤਾ ਨਾਲ ਲੜੇ ਅਤੇ ਅਖ਼ੀਰ ਉਨ੍ਹਾਂ ਨੇ ਇਹ ਯੁੱਧ ਜਿੱਤ ਲਿਆ ਸੀ। 'ਫ਼ਤਿਹਨਾਮਾ ਗੁਰੂ ਖ਼ਾਲਸਾ ਜੀ ਕਾ' ਮਹਾਰਾਜਾ ਰਣਜੀਤ ਸਿੰਘ ਜੀ ਦੀ ਸਮਕਾਲੀ ਰਚਨਾ ਹੈ, ਜਿਹੜੀ ਕਿ ਗਣੇਸ਼ ਦਾਸ ਦੁਆਰਾ ੧੮੩੧ ਈ: ਤੋਂ ਪਹਿਲਾਂ ਲਿਖੀ ਗਈ ਮੰਨੀ ਜਾਂਦੀ ਹੈ। ਇਸ ਰਚਨਾ ਦਾ ਕਰਤਾ ਕਹਿੰਦਾ ਹੈ ਕਿ ਅਕਾਲੀ ਫ਼ੂਲਾ ਸਿੰਘ ਦੇ ਸ਼ਹੀਦ ਹੋਣ ਨਾਲ ਦੁਸ਼ਮਣ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ ਅਤੇ ਹੁਣ ਉਨ੍ਹਾਂ ਨੂੰ ਆਪਣੀ ਜਿੱਤ ਨਿਸਚਿਤ ਜਾਪਣ ਲੱਗੀ ਸੀ:

*ਫੂਲਾ ਸਿੰਘ ਕਉ ਮਾਰ ਕੇ, ਭਏ ਪ੍ਰਸੰਨ ਪਠਾਣ।*
*ਅਬ ਸਿੰਘਨ ਕਉ ਜੀਤ ਹੈਂ, ਮੂਯੋ ਬੜੋ ਬਲਵਾਨ।*[੧੭]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਨੂੰ ਇਕੱਲੇ-ਇਕੱਲੇ ਨੂੰ ਪਾਤਸ਼ਾਹੀ ਬਖ਼ਸ਼ੀ ਸੀ, ਜਿਸ ਕਰਕੇ ਜਥੇਦਾਰ ਦੇ ਸ਼ਹੀਦ ਹੋਣ ਨਾਲ ਸਿੰਘਾਂ ਨੇ ਹਾਰ ਨਹੀਂ ਸੀ ਮੰਨੀ ਬਲਕਿ ਹੋਰ ਵਧੇਰੇ ਜ਼ੋਰ ਨਾਲ ਹੱਲਾ ਕਰਕੇ ਦੁਸ਼ਮਣ 'ਤੇ ਜਿੱਤ ਪ੍ਰਾਪਤ ਕੀਤੀ ਸੀ:

*-ਸਿੰਘਨ ਕੀਨੋ ਜੋਰ ਅਤਿ, ਮਾਰੇ ਤੁਰਕ ਅਪਾਰ।*
*ਜੀਵਤ ਭਾਜੇ ਤਹਾਂ ਜੋ, ਬੂਡੇ ਨਦੀ ਮਝਾਰ।*[੧੮]
*-ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਏ ਸੁ ਆਪ ਦਿਆਲ।*
*ਫ਼ਤਿਹ ਕੀਓ ਸੁ ਪਸ਼ੌਰ ਕਉ, ਆਪਣੀ ਕਲਾ ਸੁ ਧਾਰ।*[੧੯]

**ਨਿਹੰਗ ਸਿੰਘ ਅਤੇ ਅੰਗਰੇਜ਼ :** ਅੰਗਰੇਜ਼ਾਂ ਦੇ ਰਾਜ ਵਿਚ ਸਿੱਖ ਰਿਆਸਤਾਂ ਕਾਇਮ ਹੋ ਗਈਆਂ ਸਨ। ਆਪਣੇ ਹਿਤਾਂ ਨੂੰ ਮੁੱਖ ਰੱਖ ਕੇ ਅੰਗਰੇਜ਼ਾਂ ਨੂੰ ਮਹਾਰਾਜਾ ਰਣਜੀਤ ਸਿੰਘ ਨਾਲ ੧੮੦੯ ਈ: ਵਿਚ ਸੰਧੀ ਵੀ ਕਰਨੀ ਪਈ ਸੀ। ਇਸ ਕਰਕੇ ਅੰਗਰੇਜ਼ਾਂ ਨੂੰ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹਮੇਸ਼ਾਂ ਰੜਕਦਾ ਰਿਹਾ ਸੀ। ਏਸੇ ਦੇ ਸਿੱਟੇ ਵਜੋਂ ਉਨ੍ਹਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਹਰ ਕੋਨੇ ਦੀ ਖ਼ਬਰ ਰੱਖਣੀ ਅਰੰਭ ਕਰ ਦਿੱਤੀ ਸੀ ਤਾਂ ਕਿ ਪ੍ਰਾਪਤ ਕੀਤੀ ਜਾਣਕਾਰੀ ਨੂੰ ਸਮਾਂ ਆਉਣ

'ਤੇ ਵਰਤਿਆ ਜਾ ਸਕੇ। ਨਿਹੰਗ ਸਿੰਘ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਅਟੁੱਟ ਅੰਗ ਸਨ ਅਤੇ ਉਸ ਦੇ ਰਾਜ ਦੀਆਂ ਹੱਦਾਂ ਦਾ ਵਿਸਥਾਰ ਕਰਨ ਅਤੇ ਉਨ੍ਹਾਂ ਨੂੰ ਕਾਇਮ ਰੱਖਣ ਵਿਚ ਨਿਹੰਗ ਸਿੰਘਾਂ ਦੀ ਵਿਸ਼ੇਸ਼ ਭੂਮਿਕਾ ਸੀ। ਅਕਾਲੀ ਫੂਲਾ ਸਿੰਘ ਨਿਹੰਗ ਸਿੰਘਾਂ ਦੇ ਮੁਖੀ ਹੋਣ ਕਰਕੇ ਅੰਗਰੇਜ਼ਾਂ ਦੀ ਖਿੱਚ ਦਾ ਵਿਸ਼ੇਸ਼ ਕਾਰਨ ਸਨ। ਬਹੁਤ ਸਾਰੇ ਅੰਗਰੇਜ਼ ਇਤਿਹਾਸਕਾਰਾਂ ਨੇ ਅਕਾਲੀ ਫ਼ੂਲਾ ਸਿੰਘ ਅਤੇ ਉਸ ਸਮੇਂ ਦੇ ਨਿਹੰਗ ਸਿੰਘਾਂ ਦੀ ਦਲੇਰੀ, ਹਿੰਮਤ ਅਤੇ ਸੂਰਬੀਰਤਾ ਬਾਰੇ ਵਿਸ਼ੇਸ਼ ਟਿੱਪਣੀਆਂ ਕੀਤੀਆਂ ਹਨ। ੧੮੯੧ ਈ: ਦੀ ਮਰਦਮ ਸ਼ੁਮਾਰੀ ਵਿਚ ਨਿਹੰਗ ਸਿੰਘਾਂ ਦੀ ਪ੍ਰਸੰਸਾ ਕਰਦੇ ਹੋਏ ਕਿਹਾ ਗਿਆ:

During the Maharaja's reign the celebrated Phula Singh entered the Panth and being a man of great force of character induced numbers of Sikhs to join it. They constituted at once most unruly and the bravest portion of the very unruly and brave Sikh army. Their headquarters were at Amritsar, where they constituted themselves the guardians of the faith and assumed the right to convoke synods. Their good qualities were, however, appreciated by the Maharaja, and when there were especially fierce foes to meet, such as the Pathans beyond the Indus, the Akalis were always to the front.[20]

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਦੋ ਤਰ੍ਹਾਂ ਦੀਆਂ ਸਿੱਖ ਫ਼ੌਜਾਂ ਸਾਹਮਣੇ ਆਈਆਂ ਸਨ। ਇਕ, ਜਿਹੜੀਆਂ ਤਨਖ਼ਾਹ ਲੈ ਕੇ ਮਹਾਰਾਜੇ ਦੀ ਫ਼ੌਜ ਵਿਚ ਨੌਕਰੀ ਕਰਦੇ ਸਨ ਅਤੇ ਜਿਨ੍ਹਾਂ ਨੂੰ ਜੰਗਾਂ-ਯੁੱਧਾਂ ਦੀਆਂ ਨਵੀਆਂ ਤਕਨੀਕਾਂ ਸਿਖਾਉਣ ਲਈ ਯੂਰਪੀਨ ਜਰਨੈਲ ਭਰਤੀ ਕੀਤੇ ਹੋਏ ਸਨ। ਦੂਜਾ, ਅਕਾਲੀ ਫ਼ੌਜਾਂ ਸਨ ਜਿਨ੍ਹਾਂ ਦਾ ਮੁੱਖ ਟਿਕਾਣਾ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੁੰਦਾ ਸੀ ਅਤੇ ਇਹ ਆਪਣੀ ਮਰਜ਼ੀ ਦੇ ਮਾਲਕ ਹੁੰਦੇ ਸਨ। ਇਨ੍ਹਾਂ ਨੇ ਤਿੱਖੀਆਂ ਜੰਗਾਂ-ਯੁੱਧਾਂ ਵਿੱਚੋਂ ਹੀ ਯੁੱਧ-ਅਭਿਆਸ ਦੀ ਸਿੱਖਿਆ ਗ੍ਰਹਿਣ ਕੀਤੀ ਸੀ। ਮਹਾਰਾਜੇ ਨੂੰ ਜਦੋਂ ਪਠਾਣਾਂ ਜਾਂ ਸਖ਼ਤ ਸੁਭਾਅ ਵਾਲੇ ਦੁਸ਼ਮਣਾਂ ਦਾ ਸਾਹਮਣਾ ਕਰਨਾ ਪੈਂਦਾ ਸੀ ਤਾਂ ਉਹ ਅਕਾਲੀ ਨਿਹੰਗ ਸਿੰਘਾਂ ਦੀ ਮਦਦ ਲੈਂਦੇ ਸਨ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਸਰਦਾਰ ਖਾਲਸਾ ਅਤੇ ਬਿਹੰਗਮ ਖਾਲਸਾ ਨਾਲ-ਨਾਲ ਚੱਲ ਰਹੇ ਸਨ। ਜਦੋਂ ਅੰਗਰੇਜ਼ਾਂ ਨੇ ਪੰਜਾਬ 'ਤੇ ਕਬਜ਼ਾ ਕਰ ਲਿਆ ਤਾਂ ਸਰਦਾਰ ਖਾਲਸਾ ਜਾਗੀਰਾਂ ਲੈ ਕੇ ਰਾਜ-ਭਾਗ ਦਾ ਅਨੰਦ ਮਾਣਨ ਲੱਗਾ, ਪਰ ਅਕਾਲੀ ਨਿਹੰਗ ਚੱਕਰਵਰਤੀ ਹੋ ਗਏ ਸਨ। ਅੰਗਰੇਜ਼ਾਂ ਨੂੰ ਮਹਾਰਾਜਾ ਰਣਜੀਤ ਸਿੰਘ ਦੀਆਂ ਫ਼ੌਜਾਂ ਅਤੇ ਨਿਹੰਗ ਸਿੰਘਾਂ ਦੇ ਮੁਕਾਬਲੇ ਦਾ ਸਾਹਮਣਾ ਕਰਨਾ

ਪਿਆ ਸੀ। ਉਨ੍ਹਾਂ ਨੂੰ ਆਪਣੀਆਂ ਆਧੁਨਿਕ ਫ਼ੌਜਾਂ ਅਤੇ ਹਥਿਆਰਾਂ 'ਤੇ ਮਾਣ ਸੀ ਕਿ ਉਹ ਸ਼ਾਸਕ-ਰਹਿਤ ਰਾਜ 'ਤੇ ਸਹਿਜੇ ਹੀ ਕਬਜ਼ਾ ਕਰ ਸਕਦੇ ਹਨ। ਜਦੋਂ ਉਨ੍ਹਾਂ ਨੂੰ ਸਿੱਖ ਫ਼ੌਜਾਂ ਦਾ ਸਾਹਮਣਾ ਕਰਨਾ ਪਿਆ ਤਾਂ ਉਨ੍ਹਾਂ ਨੂੰ ਆਪਣੀ ਬਣਾਈ ਯੁੱਧ-ਨੀਤੀ ਕਲਪਨਾ ਤੋਂ ਵਧੇਰੇ ਹੋਰ ਕੁਝ ਵੀ ਨਹੀਂ ਸੀ ਜਾਪਦੀ। ਰਾਜ ਦੇ ਉੱਚ ਅਹਿਲਕਾਰਾਂ ਨੂੰ ਆਪਣੇ ਨਾਲ ਗੰਢ ਲੈਣ ਅਤੇ ਸਿੱਖਾਂ ਨੂੰ ਹਥਿਆਰ-ਰਹਿਤ ਕਰ ਦੇਣ ਦੇ ਬਾਵਜੂਦ ਵੀ ਉਹ ਪੰਜਾਬ 'ਤੇ ਕਬਜ਼ਾ ਕਰਨ ਵਿਚ ਨਾਕਾਮਯਾਬ ਸਾਬਿਤ ਹੋਏ ਸਨ। ਉਨ੍ਹਾਂ ਦੀ ਹਰ ਤਰ੍ਹਾਂ ਦੀ ਯੁੱਧ-ਨੀਤੀ ਨੂੰ ਫੇਲ ਕਰਨ ਵਿਚ ਉਨ੍ਹਾਂ ਸਿੰਘਾਂ ਦਾ ਸਭ ਤੋਂ ਵਧੇਰੇ ਯੋਗਦਾਨ ਸੀ, ਜਿਹੜੇ ਸਿਰਫ਼ ਸ਼ਹਾਦਤ ਪ੍ਰਾਪਤ ਕਰਨ ਲਈ ਹੀ ਜੰਗ ਦੇ ਮੈਦਾਨ ਵਿਚ ਆਏ ਸਨ।

ਦੂਜੇ ਪਾਸੇ ਜਦੋਂ ਇਹ ਨਿਹੰਗ ਸਿੰਘ ਸੰਗਤ ਵਿਚ ਵਿਚਰਦੇ ਸਨ ਤਾਂ ਇਨ੍ਹਾਂ ਦੇ ਮਨ ਦੀ ਕੋਮਲਤਾ ਅਤੇ ਨਿਮਰਤਾ ਵੀ ਹੱਦੋਂ ਵੱਧ ਦੇਖਣ ਨੂੰ ਮਿਲਦੀ ਸੀ। ਸੇਵਾ ਅਤੇ ਪਰਉਪਕਾਰ ਨੂੰ ਗੁਰੂ ਦਾ ਆਦੇਸ਼ ਮੰਨ ਕੇ ਉਨ੍ਹਾਂ ਨੇ ਆਪਣੇ ਜੀਵਨ ਵਿਚ ਧਾਰਨ ਕੀਤਾ ਹੋਇਆ ਸੀ। ਉਹ ਆਪਣੇ ਨਾਲੋਂ ਦੂਜਿਆਂ ਦੀ ਭੁੱਖ-ਪੂਰਤੀ ਨੂੰ ਪਹਿਲ ਦਿੰਦੇ ਸਨ। ਉਨ੍ਹਾਂ ਦੇ ਜੀਵਨ ਆਦਰਸ਼ਾਂ ਵਿੱਚੋਂ ਪ੍ਰਗਟ ਹੁੰਦੇ ਸਦਗੁਣਾਂ ਦਾ ਵਰਣਨ ਕਰਦੇ ਹੋਏ ਕੈਂਪਬੈਲ ਕਹਿੰਦਾ ਹੈ:

The manners and customs of these sectaries are as peculiar as their personal appearance. When an Akali is going to eat, he is required to shout with a loud voice, 'Is anyone in want of a meal?' and, in the unlikely event of anybody coming forward in response to this inquiry, he is to satisfy the hungry stranger before touching food himself.[੨੧]

**ਅੰਗਰੇਜ਼ਾਂ ਦੇ ਮਨ ਵਿਚ ਰੜਕ :** ਨਿਹੰਗ ਸਿੰਘਾਂ ਨਾਲ ਸਭ ਤੋਂ ਪਹਿਲਾ ਵਾਸਤਾ ਅੰਗਰੇਜ਼ ਅਫ਼ਸਰ ਮੈਟਕਾਫ਼ ਦਾ ਪਿਆ ਸੀ। ੧੮੦੯ ਈ: ਵਿਚ ਸ੍ਰੀ ਅੰਮ੍ਰਿਤਸਰ ਵਿਖੇ ਸੰਧੀ ਕਰਨ ਆਏ ਉਸ ਅੰਗਰੇਜ਼ ਅਫ਼ਸਰ ਨਾਲ ਮੁਸਲਮਾਨ ਫ਼ੌਜਾਂ ਦੀ ਇਕ ਟੁਕੜੀ ਵੀ ਸੀ, ਜਿਸ ਨੇ ਸ੍ਰੀ ਅੰਮ੍ਰਿਤਸਰ ਵਿਖੇ ਤਾਜ਼ੀਆ ਕੱਢਿਆ ਸੀ। ਸ੍ਰੀ ਅੰਮ੍ਰਿਤਸਰ ਦੀ ਪਰੰਪਰਾ ਦੇ ਉਲਟ ਹੁੰਦਾ ਦੇਖ, ਅਕਾਲੀ ਫੂਲਾ ਸਿੰਘ ਨੇ ਉਨ੍ਹਾਂ ਨੂੰ ਸਮਝਾਉਣ ਲਈ ਦੋ ਨਿਹੰਗ ਸਿੰਘ ਭੇਜੇ ਸਨ। ਏਸ਼ੀਆ ਵਿਚ ਸਮੇਂ ਦੀ ਸਭ ਤੋਂ ਵੱਡੀ ਤਾਕਤ ਵਜੋਂ ਉੱਭਰ ਚੁਕੇ ਅੰਗਰੇਜ਼ਾਂ ਦੀ ਫ਼ੌਜ ਵਿਚ ਸ਼ਾਮਲ ਹੋਣਾ ਬਹੁਤ ਹੀ ਮਾਣ ਵਾਲੀ ਗੱਲ ਸਮਝੀ ਜਾਂਦੀ ਸੀ। ਅੰਗਰੇਜ਼ ਅਫ਼ਸਰ ਨਾਲ ਆਈਆਂ ਮੁਸਲਮਾਨ ਫ਼ੌਜਾਂ ਨੂੰ ਵੀ ਇਸ ਗੱਲ ਦਾ ਪੂਰਨ ਗੁਮਾਨ ਸੀ, ਇਸ ਕਰਕੇ ਉਨ੍ਹਾਂ ਨੇ ਸਮਝਾਉਣ ਆਏ ਸਿੰਘਾਂ ਦੀ ਬੇਪਤੀ ਕਰ ਦਿੱਤੀ ਸੀ, ਜਿਹੜੀ ਕਿ ਸਿੰਘਾਂ ਦੇ ਮੁਖੀ ਅਕਾਲੀ ਫੂਲਾ

ਸਿੰਘ ਲਈ ਬਰਦਾਸ਼ਤ ਤੋਂ ਬਾਹਰ ਸੀ। ਉਸ ਨੇ ਉਸੇ ਸਮੇਂ ਮੌਜੂਦ ਥੋੜ੍ਹੇ ਜਿਹੇ ਸਿੰਘਾਂ ਦੇ ਦਲ ਨਾਲ ਉਸ ਮੁਸਲਮਾਨ ਟੁਕੜੀ 'ਤੇ ਹਮਲਾ ਕਰ ਦਿੱਤਾ ਅਤੇ ਬਹੁਤ ਭਾਰੀ ਫ਼ਸਾਦ ਪੈਦਾ ਹੋ ਗਿਆ ਸੀ। ਕਿਹਾ ਜਾਂਦਾ ਹੈ ਕਿ ਇਸ ਫ਼ਸਾਦ ਵਿਚ ਬਹੁਤ ਸਾਰੇ ਸਿੰਘ ਅਤੇ ਮੁਸਲਮਾਨ ਫ਼ੌਜੀ ਜ਼ਖ਼ਮੀ ਹੋ ਗਏ ਸਨ। ਇਸ ਫ਼ਸਾਦ ਨੂੰ ਖ਼ਤਮ ਕਰਾਉਣ ਲਈ ਮਹਾਰਾਜਾ ਰਣਜੀਤ ਸਿੰਘ ਨੂੰ ਆਪ ਦਖ਼ਲ ਦੇਣ ਲਈ ਆਉਣਾ ਪਿਆ ਸੀ। ਮੈਟਕਾਫ਼ ਦੇ ਮਨ ਤੇ ਇਸ ਘਟਨਾ ਦੀ ਅਜਿਹੀ ਮੋਹਰ ਲੱਗ ਗਈ ਸੀ ਕਿ ਉਸ ਨੇ ਆਪਣੀ ਰਿਪੋਰਟ ਵਿਚ ਵੀ ਅਕਾਲੀ ਨਿਹੰਗਾਂ ਬਾਰੇ ਵਿਸ਼ੇਸ਼ ਟਿੱਪਣੀ ਕੀਤੀ ਸੀ। ਭਾਵੇਂ ਕਿ ਇਹ ਕੋਈ ਸਕਾਰਾਤਮਕ ਟਿੱਪਣੀ ਨਹੀਂ ਸੀ ਪਰ ਫਿਰ ਵੀ ਨਿਹੰਗ ਸਿੰਘਾਂ ਦੀ ਸੂਰਬੀਰਤਾ ਨੇ ਸਮੇਂ ਦੀ ਸਭ ਤੋਂ ਸ਼ਕਤੀਸ਼ਾਲੀ ਫ਼ੌਜ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਅਕਾਲੀ ਫੂਲਾ ਸਿੰਘ ਨੂੰ Notorious Firebrand ਕਹਿੰਦਾ ਹੋਇਆ ਉਹ ਆਪਣੀ ਰਿਪੋਰਟ ਵਿਚ ਲਿਖਦਾ ਹੈ:

He (Akali Phula Singh) led a military brotherhood who is considered as peculiar defenders of the Temple and Faith. Any person is admitted into his brotherhood, who feels an inclination to join it. No qualification is necessary, but a sanguinary disposition, and any reinforcement to the body, from any religion, or any caste, is equally acceptable…Under the sanction of the supposed holy office they commit every enormity. They seem to be terror of the people of the country, in the town of Amritsar particularly and to be free from the control of the Government. Some of them are distinguished by the appellation of Nungee Tulwar Akallee from their always carrying naked swords.[22]

੧੮੨੦ ਈ: ਵਿਚ ਮੈਟਕਾਫ਼ ਨੂੰ ਹੈਨਰੀ ਰਸਲ ਦੀ ਜਗ੍ਹਾ ਹੈਦਰਾਬਾਦ ਦਾ ਰੈਜ਼ੀਡੈਂਟ ਲਾਇਆ ਗਿਆ ਸੀ। ਉੱਥੇ ਵੀ ਇਸ ਨੇ ਨਿਹੰਗ ਸਿੰਘਾਂ ਨੂੰ ਦੇਖਿਆ ਤਾਂ ਪੁਰਾਣੀਆਂ ਯਾਦਾਂ ਤਾਜ਼ਾ ਹੋ ਗਈਆਂ ਸਨ। ਉਸ ਨੇ ਸਿੱਖਾਂ ਨੂੰ ਦੇਖਦਿਆਂ ਹੀ ਇਹ ਰਾਇ ਬਣਾ ਲਈ ਸੀ ਕਿ ਇਹ ਹੈਦਰਾਬਾਦ ਦੀ ਸਥਿਰਤਾ ਅਤੇ ਸ਼ਾਂਤੀ ਲਈ ਖ਼ਤਰਾ ਹਨ। ਹੈਦਰਾਬਾਦ ਵਿਖੇ ਨਿਜ਼ਾਮ ਦਾ ਵਫ਼ਾਦਾਰ ਰਾਜਾ ਚੰਦੂ ਲਾਲ ਸਿੱਖਾਂ ਦਾ ਕੱਟੜ ਸਮਰਥਕ ਸੀ ਅਤੇ ਉਸ ਨੇ ਸਿੱਖਾਂ ਨੂੰ ਹੈਦਰਾਬਾਦ ਰਾਜ ਅਤੇ ਆਪਣੀ ਸੁਰੱਖਿਆ ਦੀ ਜ਼ਿੰਮੇਵਾਰੀ ਸੌਂਪੀ ਹੋਈ ਸੀ। ਮੈਟਕਾਫ਼ ਕਿਸੇ ਵੀ ਤਰ੍ਹਾਂ ਚੰਦੂ ਲਾਲ ਦਾ ਪ੍ਰਭਾਵ ਘੱਟ ਕਰਨਾ ਚਾਹੁੰਦਾ ਸੀ। ਉਸ ਨੇ ਗਵਰਨਰ-ਜਨਰਲ ਲਾਰਡ ਹੇਸਟਿੰਗਜ਼ ਨੂੰ

ਆਪਣੀ ਰਿਪੋਰਟ ਭੇਜਦੇ ਹੋਏ ਰਾਜਾ ਚੰਦੂ ਲਾਲ 'ਤੇ ਵਿਸ਼ਵਾਸ ਨਾ ਕਰਨ ਦੀ ਸਿਫ਼ਾਰਿਸ਼ ਕੀਤੀ ਸੀ, ਜਿਸ ਨੂੰ ਲਾਰਡ ਹੇਸਟਿੰਗਜ਼ ਨੇ ਪ੍ਰਵਾਨ ਨਹੀਂ ਸੀ ਕੀਤਾ। ਉਸ ਨੇ ਮੈਟਕਾਫ਼ ਨੂੰ ਉਸ ਦੀ ਰਿਪੋਰਟ ਦਾ ਜਵਾਬ ਦਿੰਦੇ ਹੋਏ ਕਿਹਾ:

I feared that, in your dissatisfaction at not finding in Chandoo Lal so perfect an instrument as you wished, you had overlooked the deep engagement of the Government to uphold him.[23]

੧੮੩੧ ਈ: ਵਿਚ ਰੋਪੜ ਵਿਖੇ ਅੰਗਰੇਜ਼ ਗਵਰਨਰ-ਜਨਰਲ ਵਿਲੀਅਮ ਬੈਂਟਿੰਕ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਮੁਲਾਕਾਤ ਹੋਈ। ਇਸ ਮਿਲਣੀ ਮੌਕੇ ਮਹਾਰਾਜਾ ਰਣਜੀਤ ਸਿੰਘ ਨੇ ਗਵਰਨਰ-ਜਨਰਲ ਨਾਲ ਹਜ਼ੂਰ ਸਾਹਿਬ ਦੀ ਸੁਰੱਖਿਆ ਦਾ ਮੁੱਦਾ ਸਾਂਝਾ ਕੀਤਾ ਸੀ। ਅੰਗਰੇਜ਼ ਅਫ਼ਸਰ ਨੇ ਤਖ਼ਤ ਸਾਹਿਬ ਦੀ ਸੁਰੱਖਿਆ ਲਈ ਲਾਹੌਰ ਤੋਂ ਸਿੱਖ ਫ਼ੌਜਾਂ ਦੀ ਇਕ ਟੁਕੜੀ ਹੈਦਰਾਬਾਦ ਭੇਜਣ ਦੀ ਪ੍ਰਵਾਨਗੀ ਦੇ ਦਿੱਤੀ ਸੀ। ਰਾਜਾ ਚੰਦੂ ਲਾਲ ਨੂੰ ਵੀ ਇਸ ਮਿਲਣੀ ਵਿਖੇ ਹੋਈ ਗੱਲਬਾਤ ਦੀ ਸੂਹ ਮਿਲ ਗਈ ਸੀ ਅਤੇ ਉਸ ਨੇ ਹੈਦਰਾਬਾਦ ਦੇ ਨਿਜ਼ਾਮ ਨੂੰ ਇਸ ਗੱਲ ਲਈ ਮਨਾ ਲਿਆ ਸੀ ਕਿ ਲਾਹੌਰ ਦਰਬਾਰ ਦੇ ਖਰਚੇ 'ਤੇ ਸਿੱਖ ਫ਼ੌਜਾਂ ਨੂੰ ਹੈਦਰਾਬਾਦ ਵਿਖੇ ਸੱਦਾ ਭੇਜਿਆ ਜਾਵੇ। ਇਸ ਨਾਲ ਦੋ ਮਸਲੇ ਹੱਲ ਹੁੰਦੇ ਸਨ, ਇਕ ਤਾਂ ਬੇਕਾਇਦਾ ਫ਼ੌਜ ਦੀ ਕੀਤੀ ਭਰਤੀ ਕਾਰਨ ਹੋ ਰਹੀ ਆਰਥਿਕ ਤੰਗੀ ਤੋਂ ਨਿਜਾਤ ਮਿਲੇਗੀ ਅਤੇ ਦੂਜਾ ਉੱਥੇ ਆਪਹੁਦਰੀਆਂ ਕਰ ਰਹੇ ਰੁਹੇਲੇ, ਅਰਬ ਤੇ ਪਠਾਣਾਂ ਨੂੰ ਵੀ ਕਾਬੂ ਕੀਤਾ ਜਾ ਸਕੇਗਾ, ਜਿਹੜੇ ਕਿ ਇਹ ਸਮਝਦੇ ਸਨ ਕਿ ਹੈਦਰਾਬਾਦ ਦੀ ਸੁਰੱਖਿਆ ਉਨ੍ਹਾਂ ਤੋਂ ਬਗੈਰ ਸੰਭਵ ਨਹੀਂ ਹੈ। ਰਾਜਾ ਚੰਦੂ ਲਾਲ ਨੇ ਆਪਣੇ ਇਕ ਵਕੀਲ ਰਾਹੀਂ ਮਹਾਰਾਜਾ ਰਣਜੀਤ ਸਿੰਘ ਨੂੰ ਭਾਰੀ ਤੋਹਫ਼ੇ ਭੇਜ ਕੇ ਲਾਹੌਰ ਰਵਾਨਾ ਕੀਤਾ ਸੀ। ਉਨ੍ਹਾਂ ਤੋਹਫ਼ਿਆਂ ਵਿਚ ਹੀ ਉਹ ਕੀਮਤੀ ਚਾਂਦਨੀ ਵੀ ਸ਼ਾਮਲ ਸੀ, ਜਿਸ ਨੂੰ ਮਹਾਰਾਜੇ ਨੇ ਸ੍ਰੀ ਦਰਬਾਰ ਸਾਹਿਬ ਵਿਖੇ ਭੇਜ ਦਿੱਤਾ ਸੀ। ਇਸ ਦੇ ਇਵਜ਼ਾਨੇ ਵਜੋਂ ਮਹਾਰਾਜਾ ਰਣਜੀਤ ਸਿੰਘ ਨੇ ੧੪੦੦ ਸਿੱਖ ਫ਼ੌਜੀ ਅਤੇ ਜਥੇਦਾਰ ਅਕਾਲੀ ਫੂਲਾ ਸਿੰਘ ਅਤੇ ਜਥੇਦਾਰ ਨੈਣਾ ਸਿੰਘ ਦੇ ਜਥੇ ਨਾਲ ਸੰਬੰਧਿਤ ਲੱਗਭਗ ੩੦੦ ਨਿਹੰਗ ਸਿੰਘ ਹੈਦਰਾਬਾਦ ਭੇਜ ਦਿੱਤੇ ਸਨ। ਸਿੱਖ ਫ਼ੌਜ ਹੈਦਰਾਬਾਦ ਦੇ ਨਿਜ਼ਾਮ ਦੀ ਸੁਰੱਖਿਆ ਲਈ ਸੀ ਅਤੇ ਉਸ ਦਾ ਸਾਰਾ ਖਰਚਾ ਮਹਾਰਾਜਾ ਰਣਜੀਤ ਸਿੰਘ ਦੇ ਖ਼ਜ਼ਾਨੇ ਵਿੱਚੋਂ ਜਾਂਦਾ ਸੀ।

ਰਾਜਾ ਚੰਦੂ ਲਾਲ ਨੇ ਹਜ਼ੂਰ ਸਾਹਿਬ ਵਿਖੇ ਤਖਤ ਸਾਹਿਬ ਨੂੰ ਪੰਜ ਪਿੰਡਾਂ ਦੀ ਜਾਗੀਰ ਲਵਾਈ ਸੀ। ਇਨ੍ਹਾਂ ਪਿੰਡਾਂ ਦੀ ਲੱਗਪਗ ੪੦੦ ਏਕੜ ਜ਼ਮੀਨ 'ਤੇ ਸਿੱਖਾਂ ਨੇ ਕਿੱਕਰ ਬੀਜ ਦਿੱਤੀ ਸੀ। ਰਸਤੇ ਇੰਨੇ ਤੰਗ ਅਤੇ ਘੁੰਮਣਘੇਰੀ ਵਾਲੇ ਹੋ ਗਏ ਸਨ ਕਿ ਬਾਹਰਲੇ ਵਿਅਕਤੀ ਲਈ ਤਖਤ ਸਾਹਿਬ 'ਤੇ ਪੁੱਜਣਾ ਬਹੁਤ ਮੁਸ਼ਕਿਲ ਹੋ ਗਿਆ

ਸੀ। ਏਸੇ ਦੌਰਾਨ ਹੀ ਇਕ ਅੰਗਰੇਜ਼ ਅਫ਼ਸਰ ਨੇ ਸਿੰਘਾਂ ਨੂੰ ਇੰਨੀ ਵੱਡੀ ਪੱਧਰ 'ਤੇ ਕਿੱਕਰ ਬੀਜਣ ਦਾ ਕਾਰਨ ਪੁੱਛਿਆ, ਤਾਂ ਉਸ ਨੇ ਅੱਗੋਂ ਜਵਾਬ ਦੇ ਦਿੱਤਾ ਕਿ ਇਸ ਲੱਕੜੀ ਦੇ ਤੰਬੂ ਗੱਡਣ ਵਾਲੇ ਕਿੱਲੇ ਬਹੁਤ ਵਧੀਆ ਬਣਦੇ ਹਨ ਅਤੇ ਜਦੋਂ ਖ਼ਾਲਸਾ ਫ਼ੌਜ ਪੰਜਾਬ ਤੋਂ ਹੈਦਰਾਬਾਦ ਆਏਗੀ ਤਾਂ ਇਨ੍ਹਾਂ ਦੀ ਵਰਤੋਂ ਕੀਤੀ ਜਾਵੇਗੀ। ਇਸ ਸਮੇਂ ਅੰਗਰੇਜ਼ ਪੰਜਾਬ ਨੂੰ ਸਿੱਖਾਂ ਹੱਥੋਂ ਖੋਹਣਾ ਚਾਹੁੰਦੇ ਸਨ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣਾ ਕਰ ਜਾਣ ਕਾਰਨ ਸਿੱਖਾਂ ਅਤੇ ਅੰਗਰੇਜ਼ਾਂ ਵਿਚਕਾਰ ਬਹੁਤ ਹੀ ਘਮਸਾਨ ਦੇ ਯੁੱਧ ਹੋ ਰਹੇ ਸਨ। ਇਸ ਤੋਂ ਪਹਿਲਾਂ ਹੀ ਹਕੂਮਤ ਨੂੰ ਸਿੱਖਾਂ 'ਤੇ ਸ਼ੱਕ ਹੋਣ ਲੱਗ ਪਿਆ ਸੀ, ਜਿਸ ਕਾਰਨ ਨੈਲੋਰ ਦੇ ਅੰਗਰੇਜ਼ ਮੈਜਿਸਟਰੇਟ ਨੇ ੧੮੩੯ ਈ: ਦੇ ਅਖੀਰ ਵਿਚ ਇਹ ਸੂਚਨਾ ਦਿੱਤੀ ਕਿ ਮਹਾਰਾਜਾ ਰਣਜੀਤ ਸਿੰਘ ਨੰਦੇੜ ਨੂੰ ਅੰਗਰੇਜ਼ਾਂ ਤੋਂ ਖੋਹਣਾ ਚਾਹੁੰਦਾ ਹੈ ਅਤੇ ਉਸ ਨੇ ਇਸ ਕਾਰਜ ਲਈ ਆਪਣੇ ਇਕ ਏਜੰਟ ਚੰਦਾ ਸਿੰਘ ਰਾਹੀਂ ਬਹੁਤ ਸਾਰਾ ਗੁਪਤ ਖ਼ਜ਼ਾਨਾ ਵੀ ਹੈਦਰਾਬਾਦ ਦੇ ਨਿਜ਼ਾਮ ਨੂੰ ਸੌਂਪਿਆ ਹੈ। ਹਕੂਮਤ ਨੇ ਹਜ਼ੂਰ ਸਾਹਿਬ ਦੇ ਨਾਲ ਲੱਗਦਾ ਲੱਗਭਗ ਚਾਰ ਸੌ ਏਕੜ ਦਾ ਜੰਗਲ ਸਾਫ਼ ਕਰਵਾ ਦਿੱਤਾ ਸੀ ਅਤੇ ਹੁਣ ਉਨ੍ਹਾਂ ਦਾ ਸਾਰਾ ਧਿਆਨ ਸਿੱਖਾਂ ਨੂੰ ਦਬਾਉਣ ਤੇ ਹੀ ਕੇਂਦਰਿਤ ਹੋ ਗਿਆ ਸੀ। ਅੰਗਰੇਜ਼ਾਂ ਦੇ ਪੰਜਾਬ ਤੇ ਕਾਬਜ਼ ਹੋ ਜਾਣ ਪਿੱਛੋਂ ਸਿੱਖ ਫ਼ੌਜੀ ਲੱਗਭਗ ਵਿਹਲੇ ਹੋ ਗਏ ਸਨ ਪਰ ਫਿਰ ਵੀ ਰਾਜਾ ਚੰਦੂ ਲਾਲ ਨੇ ਉਨ੍ਹਾਂ ਨੂੰ ਨਵਾਬ ਦੀ ਨੌਕਰੀ ਵਿਚ ਲੈ ਆਂਦਾ ਸੀ। ਨਵਾਬ ਦੀ ਫ਼ੌਜ ਵਿਚ ਸ਼ਾਮਲ ਰੁਹੇਲਿਆਂ, ਪਠਾਣਾਂ ਅਤੇ ਅਰਬ ਸਿਪਾਹੀਆਂ ਦਾ ਆਪਸ ਵਿਚ ਝਗੜਾ ਚੱਲਦਾ ਰਹਿੰਦਾ ਸੀ। ਅਰਬ ਸਿਪਾਹੀਆਂ ਨਾਲ ਬਹੁਤ ਸਾਰੀਆਂ ਮੁਠਭੇੜਾਂ ਦਾ ਜ਼ਿਕਰ ਹੈਦਰਾਬਾਦ ਦੇ ਉਸ ਸਮੇਂ ਦੇ ਇਤਿਹਾਸ ਵਿਚ ਮਿਲਦਾ ਹੈ। ਅੰਗਰੇਜ਼ਾਂ ਦਾ ਸਾਰਾ ਜ਼ੋਰ ਸਿੱਖਾਂ ਨੂੰ ਦਬਾਉਣ 'ਤੇ ਲੱਗਿਆ ਹੋਇਆ ਸੀ ਅਤੇ ਇਸ ਕਰਕੇ ਉਨ੍ਹਾਂ ਨੇ ਹਜ਼ੂਰ ਸਾਹਿਬ ਦੇ ਪ੍ਰਬੰਧ ਵਿਚ ਦਖਲ ਦੇਣਾ ਅਰੰਭ ਕਰ ਦਿੱਤਾ ਸੀ।

**ਨੰਦੇੜ ਵਿਖੇ :** ੧੮੦੯ ਈ: ਵਿਚ ਮੈਟਕਾਫ਼ ਦੀਆਂ ਮੁਸਲਿਮ ਫ਼ੌਜਾਂ ਦੀ ਟੁਕੜੀ ਨਾਲ ਅਕਾਲੀ ਫੂਲਾ ਸਿੰਘ ਦੀ ਤਿੱਖੀ ਝੜਪ ਨੇ ਅੰਗਰੇਜ਼ਾਂ ਨੂੰ ਨਿਹੰਗ ਸਿੰਘਾਂ ਪ੍ਰਤੀ ਸੋਚਣ ਲਈ ਮਜਬੂਰ ਕਰ ਦਿੱਤਾ ਸੀ। ਉਹ ਨਿਹੰਗ ਸਿੰਘਾਂ ਦੀ ਦਲੇਰੀ ਅਤੇ ਸੁਤੰਤਰ ਸੋਚ ਤੋਂ ਬਹੁਤ ਪ੍ਰਭਾਵਿਤ ਸਨ। ਇਸ ਕਰ ਕੇ ਜਦੋਂ ਹੀ ਉਨ੍ਹਾਂ ਨੇ ਪੰਜਾਬ 'ਤੇ ਕਬਜ਼ਾ ਤਾਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਦਖ਼ਲ ਦੇਣਾ ਅਰੰਭ ਕਰ ਦਿੱਤਾ ਸੀ। ਉਹ ਗੁਰਦੁਆਰਾ ਸਾਹਿਬਾਨ ਵਿਚ ਆਪਣੀ ਮਰਜ਼ੀ ਦੇ ਪ੍ਰਬੰਧਕ ਲਾਉਣ ਅਤੇ ਸ੍ਰੀ ਅੰਮ੍ਰਿਤਸਰ ਵਿਖੇ ਨਿਹੰਗ ਸਿੰਘਾਂ ਦੀ ਪੱਕੀ ਛਾਉਣੀ ਨੂੰ ਖ਼ਤਮ ਕਰਨ ਲਈ ਯਤਨਸ਼ੀਲ ਹੋ ਗਏ ਸਨ। ਨਿਹੰਗ ਸਿੰਘਾਂ ਖਿੰਡ-ਪੁੰਡ ਗਏ ਸਨ ਅਤੇ ਕੋਈ ਚਾਰਾ ਚੱਲਦਾ ਨਾ ਦੇਖ ਉਨ੍ਹਾਂ ਨੇ ਚੱਕਰਵਰਤੀ ਰੁਖ਼ ਧਾਰਨ ਕਰ ਲਿਆ ਸੀ। ਉਨ੍ਹਾਂ 'ਤੇ ਸਖ਼ਤੀਆਂ ਦਾ ਦੌਰ ਅਰੰਭ ਹੋ ਗਿਆ ਸੀ। ਏਸੇ ਸਮੇਂ ਦੌਰਾਨ ਹੀ ਅੰਬਾਲੇ ਕੋਲ ਉਨ੍ਹਾਂ ਦੀ ਝੜਪ ਅੰਗਰੇਜ਼ਾਂ ਦੀ

ਇਕ ਫ਼ੌਜੀ ਟੁਕੜੀ ਨਾਲ ਹੋ ਗਈ ਸੀ। ਇਸ ਸਮੇਂ ਬਾਬਾ ਹਨੂਮਾਨ ਸਿੰਘ ਉਨ੍ਹਾਂ ਦੇ ਜਥੇਦਾਰ ਸਨ। ਨਿਹੰਗ ਸਿੰਘ ਲੜ੍ਹਦੇ ਹੋਏ ਪਟਿਆਲਾ ਰਿਆਸਤ ਵਿਚ ਪ੍ਰਵੇਸ਼ ਕਰ ਗਏ ਸਨ। ਇੱਥੋਂ ਦੀ ਰਿਆਸਤ ਨੇ ਅੰਗਰੇਜ਼ਾਂ ਦਾ ਸਾਥ ਦਿੰਦੇ ਹੋਏ ਉਨ੍ਹਾਂ ਨੂੰ ਖਦੇੜ ਦਿੱਤਾ ਸੀ। ਕਿਸੇ ਪਾਸਿਉਂ ਸਹਾਇਤਾ ਮਿਲਦੀ ਨਾ ਦੇਖ ਇਨ੍ਹਾਂ ਨੇ ਨੰਦੇੜ ਸਾਹਿਬ ਵੱਲ ਚਾਲੇ ਪਾ ਦਿੱਤੇ ਸਨ, ਇਸ ਸਮੇਂ ਬਾਬਾ ਪ੍ਰਹਿਲਾਦ ਸਿੰਘ ਉਨ੍ਹਾਂ ਦੇ ਜਥੇਦਾਰ ਸਨ।

ਨਿਹੰਗ ਸਿੰਘ ਜਦੋਂ ਨੰਦੇੜ ਵਿਖੇ ਪਹੁੰਚੇ ਤਾਂ ਦੱਖਣੀ ਸਿੱਖਾਂ ਨਾਲ ਵੀ ਉਨ੍ਹਾਂ ਦੀ ਰਾਸ ਨਹੀਂ ਸੀ ਰਲੀ। ਉਹ ਨਿਹੰਗ ਸਿੰਘਾਂ ਨੂੰ ਆਪਣੇ ਸ਼ਰੀਕ ਸਮਝਣ ਲੱਗੇ ਸਨ। ਉਸ ਸਮੇਂ ਉਨ੍ਹਾਂ ਦੀ ਸ਼ਕਤੀ ਬਹੁਤ ਸੀਮਤ ਹੋ ਗਈ ਸੀ, ਤਖਤ ਸ੍ਰੀ ਹਜ਼ੂਰ ਸਾਹਿਬ ਦੇ ਪੁਜਾਰੀ ਮਹੰਤ ਨਿਹੰਗ ਆਲਾ ਸਿੰਘ ਨੇ ਇਸ ਸਥਿਤੀ ਦਾ ਫ਼ਾਇਦਾ ਉਠਾਉਣ ਦਾ ਯਤਨ ਕੀਤਾ। ੧੮੪੬ ਈ: ਵਿਚ ਬਾਬਾ ਪ੍ਰਹਿਲਾਦ ਸਿੰਘ ਦੀ ਅਗਵਾਈ ਵਿਚ ਪੰਜਾਬ ਤੋਂ ਨੰਦੇੜ ਪੁੱਜੇ ਬੁੱਢਾ ਦਲ ਦੇ ਨਿਹੰਗ ਸਿੰਘ ਉਸ ਦੀ ਖ਼ੁਦਮੁਖ਼ਤਿਆਰੀ ਵਿਚ ਵੱਡਾ ਰੋੜਾ ਸਨ। ਇਕ ਦਿਨ ਉਹ ਨਿਹੰਗ ਸਿੰਘਾਂ ਦੇ ਡੇਰੇ ਗਿਆ, ਉਸ ਸਮੇਂ ਬਾਬਾ ਪ੍ਰਹਿਲਾਦ ਸਿੰਘ ਹੀ ਡੇਰੇ ਵਿਖੇ ਮੌਜੂਦ ਸੀ ਅਤੇ ਬਾਕੀ ਦੇ ਸਮੂਹ ਸਿੰਘ ਜੰਗਲ ਵੱਲ ਕੋਈ ਨਾ ਕੋਈ ਕੰਮ ਗਏ ਹੋਏ ਸਨ। ਨਿਹੰਗ ਮੁਖੀ ਨੇ ਸਤਿਕਾਰ ਵਜੋਂ ਉਸ ਦੇ ਬੈਠਣ ਲਈ ਕੰਬਲ ਵਿਛਾਇਆ। ਜਦੋਂ ਉਹ ਬੈਠਣ ਲੱਗੇ ਤਾਂ ਮਹੰਤ ਆਲਾ ਸਿੰਘ ਨੇ ਉਸ ’ਤੇ ਕਟਾਰ ਦਾ ਵਾਰ ਕਰ ਦਿੱਤਾ। ਬਾਬਾ ਪ੍ਰਹਿਲਾਦ ਸਿੰਘ ਨੇ ਉਹੀ ਕੰਬਲ ਆਪਣੇ ਲੱਕ ਦੁਆਲੇ ਬੰਨਿਆ ਅਤੇ ਭੱਜੇ ਜਾਂਦੇ ਮਹੰਤ ਨੂੰ ਜਾ ਘੇਰਿਆ ਅਤੇ ਕ੍ਰਿਪਾਨ ਨਾਲ ਉਸ ਨੂੰ ਮੌਤ ਦੇ ਘਾਟ ਉਤਾਰ ਦਿੱਤਾ, ਬਾਬਾ ਪ੍ਰਹਿਲਾਦ ਸਿੰਘ ਵੀ ਉੱਥੇ ਹੀ ਸ਼ਹੀਦੀ ਪਾ ਗਏ। ਜਦੋਂ ਜੰਗਲ ਵਿੱਚੋਂ ਵਾਪਸ ਮੁੜੇ ਸਿੰਘਾਂ ਨੂੰ ਇਸ ਘਟਨਾ ਦਾ ਪਤਾ ਲੱਗਿਆ ਤਾਂ ਉਹ ਗੁੱਸੇ ਵਿਚ ਸ਼ਸਤਰ ਲੈ ਕੇ ਤਖਤ ਸਾਹਿਬ ’ਤੇ ਆਏ। ਉਨ੍ਹਾਂ ਦੇ ਕ੍ਰੋਧ ਦੀ ਅਗਨੀ ਉਸ ਸਮੇਂ ਠੰਡੀ ਹੋਈ ਜਦੋਂ ਮਹੰਤ ਦੀ ਪਤਨੀ ਨੇ ਆਪਣੇ ਛੋਟੇ ਜਿਹੇ ਬੱਚੇ ਨੂੰ ਨਿਹੰਗ ਸਿੰਘਾਂ ਦੇ ਪੈਰਾਂ ਵਿਚ ਰੱਖ ਕੇ ਮਾਫ਼ ਮੰਗੀ ਸੀ। ਇਸ ਨਾਲ ਮਹੰਤ ਦੇ ਬਹੁਤ ਸਾਰੇ ਸਾਥੀ ਬਚ ਗਏ ਸਨ। ਇਸ ਬੱਚੇ ਦਾ ਨਾਂ ਹਜ਼ੂਰਾ ਸਿੰਘ ਸੀ ਅਤੇ ਇਹੀ ਬੱਚਾ ਵੱਡਾ ਹੋ ਕੇ ਤਖਤ ਸਾਹਿਬ ਦਾ ਸਤਿਕਾਰਯੋਗ ਗ੍ਰੰਥੀ ਬਣਿਆ ਅਤੇ ਸਮੁੱਚਾ ਜੀਵਨ ਨਿਹੰਗ ਸਿੰਘਾਂ ਦੀਆਂ ਸੂਰਬੀਰ ਪ੍ਰਵਿਰਤੀਆਂ ਦਾ ਸਤਿਕਾਰ ਕਰਦਾ ਰਿਹਾ।

ਬਾਬਾ ਪ੍ਰਹਿਲਾਦ ਸਿੰਘ ਪਿੱਛੋਂ ਬਾਬਾ ਗਿਆਨ ਸਿੰਘ ਜਥੇਬੰਦੀ ਦੇ ਮੁਖੀ ਬਣੇ ਸਨ। ਲੱਗਭਗ ਬਾਰਾਂ ਸਾਲ ਉੱਥੇ ਨਿਵਾਸ ਉਪਰੰਤ ਉਨ੍ਹਾਂ ਨੇ ਪੰਜਾਬ ਵੱਲ ਰੁਖ਼ ਕਰ ਲਿਆ ਸੀ। ਇਸ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਇਕ ਗੱਡਾ, ਨਿਸ਼ਾਨ ਸਾਹਿਬ, ਧੌਂਸਾ ਅਤੇ ਪੰਜ-ਸੱਤ ਘੋੜੇ ਉਨ੍ਹਾਂ ਦੇ ਨਾਲ ਸਨ।

**ਚਲਦਾ...**

# ਕਾਮਾਗਾਟਾਮਾਰੂ ਦੁਖਾਂਤ : ਪਿੱਠ-ਭੂਮੀ ਤੇ ਪ੍ਰਭਾਵ

*-ਪ੍ਰੋ. ਬਲਵੰਤ ਸਿੰਘ**

ਉੱਤਰੀ ਅਮਰੀਕਾ ਵਿਚ ਪੰਜਾਬੀਆਂ ਦਾ ਪਰਵਾਸ, ਕੈਨੇਡਾ ਦੀ ਏਸ਼ਿਆਈ ਮੂਲ ਦੇ ਲੋਕਾਂ ਬਾਰੇ ਪਰਵਾਸ ਦੀ ਨੀਤੀ ਅਤੇ ਭਾਰਤ ਦੀ ਅਜ਼ਾਦੀ ਦੇ ਇਤਿਹਾਸ ਵਿਚ ਕਾਮਾਗਾਟਾਮਾਰੂ ਦਾ ਦੁਖਾਂਤ ਇਕ ਅਜਿਹੀ ਘਟਨਾ ਹੈ ਜਿਸ ਦੀ ਅਸਲੀਅਤ ਦੀਆਂ ਪਰਤਾਂ ਹੁਣ ਕਾਫ਼ੀ ਹੱਦ ਤਕ ਖੁਲ੍ਹ ਗਈਆਂ ਹਨ, ਭਾਵੇਂ ਕਿ ਕਾਮਾਗਾਟਾਮਾਰੂ ਦੀ ਯਾਤਰਾ ਦੇ ਸੂਤਰਧਾਰ ਬਾਬਾ ਗੁਰਦਿੱਤ ਸਿੰਘ ਦਾ ਅਸਲ ਉਦੇਸ਼, ਇਸ ਦੇ ਯਾਤਰੂਆਂ ਦੇ 'ਗਦਰ ਲਹਿਰ' ਨਾਲ ਸੰਬੰਧ ਤੇ ਇਸ ਦਾ ਭਾਰਤ ਦੀ ਅਜ਼ਾਦੀ ਦੀ ਲੜਾਈ ਵਿਚ ਯੋਗਦਾਨ ਬਾਰੇ ਪਾਏ ਜਾਂਦੇ ਧੁੰਦਲਕੇ ਨੂੰ ਸਾਫ਼ ਕਰਨ ਦੀ ਜ਼ਰੂਰਤ ਹਾਲੇ ਵੀ ਬਣੀ ਹੋਈ ਹੈ। ਇਸ ਘਟਨਾ ਦੇ ਕੁਝ ਅੰਤਰ-ਰਾਸ਼ਟਰੀ ਪਹਿਲੂ ਵੀ ਹਨ। ਇਸ ਦੀਆਂ ਤੰਦਾਂ ਦੂਰ-ਪੂਰਬ ਏਸ਼ੀਆ ਤੇ ਉੱਤਰੀ-ਅਮਰੀਕਾ ਦੇ ਪੈਸੀਫਕ ਤੱਟ ਅਤੇ ਬੰਗਾਲ ਦੀ ਖਾੜੀ ਤਕ ਫੈਲੀਆਂ ਹੋਈਆਂ ਹਨ। ਭਾਰਤ ਦੀ ਬਸਤੀਵਾਦੀ ਅੰਗਰੇਜ਼ ਹਕੂਮਤ ਦੀ ਭਾਰਤੀ ਲੋਕਾਂ ਦੇ ਜ਼ਾਇਜ਼ ਤੇ ਮਾਨਵੀ ਅਧਿਕਾਰਾਂ ਪ੍ਰਤੀ ਨੀਤੀ ਨਾਲ ਵੀ ਇਸ ਦੁਖਾਂਤ ਦਾ ਬੜਾ ਗਹਿਰਾ ਸੰਬੰਧ ਹੈ। ਉਪਰੋਕਤ ਸਭ ਮੁੱਦੇ ਇਕ-ਦੂਸਰੇ ਨਾਲ ਐਸੇ ਓਤ-ਪੋਤ ਹਨ ਕਿ ਹੱਥਲੇ ਵਿਸ਼ੇ ਉੱਪਰ ਸਪੱਸ਼ਟਤਾ ਸਹਿਤ ਵਿਚਾਰ ਪ੍ਰਸਤੁਤ ਕਰਨ ਤੇ ਸਹੀ ਮੁਲੰਕਣ ਕਰਨ ਹਿਤ ਕਾਮਾਗਾਟਾਮਾਰੂ ਦੀ ਪਿੱਠ-ਭੂਮੀ ਨੂੰ ਵਿਚਾਰਨਾ ਬੜਾ ਉੱਚਿਤ ਹੈ।

ਪ੍ਰਾਪਤ ਸਰੋਤਾਂ ਦੇ ਅਧਿਐਨ ਤੋਂ ਸਾਫ਼ ਜ਼ਾਹਿਰ ਹੈ ਕਿ ਉਨ੍ਹੀਵੀਂ ਸਦੀ ਦੇ ਅਖੀਰ ਵਿਚ 'ਸਿੰਘ ਸਭਾ ਲਹਿਰ' ਦਾ ਸਿੱਖ ਪੰਥ ਵਿਚ ਪੁਨਰ-ਜਾਗ੍ਰਿਤੀ ਪੈਦਾ ਕਰਨ ਦਾ ਸੁਪਨਾ ਸਾਕਾਰ ਹੋ ਰਿਹਾ ਸੀ। ਨਤੀਜੇ ਵਜੋਂ ਵਿੱਦਿਆ ਦੇ ਪਾਸਾਰ ਲਈ ਕਸਬਿਆਂ ਤੇ ਸ਼ਹਿਰਾਂ ਵਿਚ ਸਕੂਲਾਂ ਦੀ ਸਥਾਪਨਾ ਤੋਂ ਇਲਾਵਾ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਵਰਗੀਆਂ ਨਾਮੀ ਤੇ ਵਕਾਰੀ ਵਿੱਦਿਅਕ ਸੰਸਥਾਵਾਂ ਹੋਂਦ ਵਿਚ ਆ ਗਈਆਂ ਸਨ। ਹਫਤਾਵਾਰੀ ਅਖ਼ਬਾਰ ਵੀ ਪ੍ਰਕਾਸ਼ਿਤ ਹੋ ਰਹੇ ਸਨ, ਜੋ ਸਿੱਖਾਂ ਨੂੰ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਖ਼ਬਰਾਂ ਦੇਣ ਤੋਂ ਇਲਾਵਾ ਪੰਥਕ ਮੁੱਦਿਆਂ ਬਾਰੇ ਸਾਵਧਾਨ ਕਰਦੇ ਸਨ। ਪੱਛਮੀ-ਪੰਜਾਬ ਵਿਚ ਨਹਿਰਾਂ ਦਾ ਜਾਲ ਵਿਛ ਜਾਣ ਨਾਲ ਬਾਰਾਂ ਦੀ ਬੰਜਰ ਭੂਮੀ ਉਪਜਾਊ ਹੋ ਗਈ ਸੀ, ਜਿਸ ਦੇ ਨਤੀਜੇ ਵਜੋਂ ਸਿੱਖਾਂ ਵਿਚ ਕਿਸਾਨਾਂ ਦਾ ਇਕ ਖੁਸ਼ਹਾਲ ਵਰਗ ਪੈਦਾ ਹੋ ਗਿਆ ਸੀ।

*ਸਾਬਕਾ ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੮੫੫੦੫੭੬੨੪

ਉਕਤ ਸਭ ਕੁਝ ਦੇ ਬਾਵਜੂਦ ੧੯ਵੀਂ ਸਦੀ ਦੇ ਅੰਤ ਤੇ ੨੦ਵੀਂ ਸਦੀ ਦੇ ਅਰੰਭ ਵਿਚ ਪੰਜਾਬ ਦੇ ਆਮ ਲੋਕ ਆਰਥਿਕ ਮੰਦਹਾਲੀ ਦੇ ਘੋਰ ਸੰਕਟ ਵਿਚ ਫਸੇ ਹੋਏ ਸਨ। ਰਾਜਨੀਤਕ ਕਾਰਨਾਂ ਤੋਂ ਇਲਾਵਾ ਇਸ ਦੇ ਕੁਝ ਆਰਥਿਕ ਕਾਰਨ ਵੀ ਸਨ। ੧੯ਵੀਂ ਸਦੀ ਦੇ ਪਿਛਲੇ ਅੱਧ ਵਿਚ ਪਏ ਕਾਲ (੧੮੬੯) ਅਤੇ ਪਸ਼ੂਆਂ ਵਿਚ ਫੈਲੀ ਮਹਾਂਮਾਰੀ (੧੮੭੭) ਨੇ ਕਿਸਾਨਾਂ ਦੇ ਲੱਕ ਤੋੜ ਦਿੱਤੇ ਸਨ। ਛੋਟੇ ਤੇ ਮੱਧਮ ਸ਼੍ਰੇਣੀ ਦੇ ਕਿਸਾਨ ਆਪਣੀਆਂ ਜ਼ਮੀਨਾਂ ਵੇਚ ਕੇ ਕਿਸਾਨੀ ਦੇ ਧੰਦੇ ਤੋਂ ਦਸਤ-ਬਰਦਾਰ ਹੋਣ ਦੇ ਰਾਹ ਤੁਰ ਪਏ ਸਨ। ਸ਼ਾਹੂਕਾਰਾਂ ਪਾਸੋਂ ਲਏ ਕਰਜ਼ੇ ਨੂੰ ਲਾਹੁਣ ਲਈ ਉਨ੍ਹਾਂ ਨੂੰ ਕੋਈ ਰਾਹ ਨਹੀਂ ਸੀ ਦਿਸ ਰਿਹਾ। ਚੁਨਾਂਚਿ ਸ਼ਾਹੂਕਾਰ ਕਿਸਾਨਾਂ ਦੀਆਂ ਜ਼ਮੀਨਾਂ ਉੱਪਰ ਕਾਬਜ਼ ਹੋ ਰਹੇ ਸਨ। ੧੯੦੦ ਈ. ਦੇ Land Alienation Act ਦਾ ਮਨੋਰਥ ਭਾਵੇਂ ਸ਼ਾਹੂਕਾਰਾਂ ਨੂੰ ਕਿਸਾਨਾਂ ਦੀਆਂ ਜ਼ਮੀਨਾਂ ਨੂੰ ਹੜੱਪ ਕਰਨ ਤੋਂ ਰੋਕਣਾ ਸੀ, ਪਰ ਸਰਕਾਰ ਨੇ ਕਿਸਾਨਾਂ ਨੂੰ ਕਰਜ਼ੇ ਦੇ ਬੋਝ ਹੇਠੋਂ ਕੱਢਣ ਲਈ ਕੋਈ ਯਤਨ ਨਹੀਂ ਸੀ ਕੀਤਾ। ਇਸ ਦੇ ਉਲਟ ਸਰਕਾਰ ਨੇ ਕਿਸਾਨਾਂ ਨੂੰ ਮਾਲੀਏ ਵਿਚ ਰਿਆਇਤ ਦੇਣ ਦੀ ਬਜਾਇ, ਹਰੇਕ ਬੰਦੋਬਸਤ ਦੇ ਮੌਕੇ ਮਾਲੀਏ ਵਿਚ ਵਾਧਾ ਕਰਨਾ ਜਾਰੀ ਰੱਖਿਆ। ਫਲਸਰੂਪ ੧੮੯੧ ਤੋਂ ੧੯੦੬ ਦੇ ਦਰਮਿਆਨ ਪੰਜਾਬ ਦੇ ਮਾਲੀਏ ਵਿਚ ੩੦ ਫ਼ੀਸਦੀ ਦਾ ਵਾਧਾ ਹੋ ਗਿਆ ਸੀ। ਸਥਿਤੀ ਇਹ ਹੋ ਗਈ ਸੀ ਕਿ ਕਿਸਾਨਾਂ ਵਿਚ ਮਾਮਲਾ ਅਦਾ ਕਰਨ ਦੀ ਸਮਰੱਥਾ ਹੀ ਨਹੀਂ ਸੀ ਰਹੀ, ਜਿਸ ਕਰਕੇ ਉਨ੍ਹਾਂ ਨੂੰ ਸਰਕਾਰੀ ਤੰਤਰ ਦੀਆਂ ਸਜ਼ਾਵਾਂ ਤੇ ਜ਼ੁਰਮਾਨੇ ਦੀ ਮਾਰ ਝੱਲਣੀ ਪੈਂਦੀ ਸੀ। ਉਕਤ ਹਾਲਾਤਾਂ ਵਿਚ ੧੯੦੭ ਈ: ਤਕ ਪੰਜਾਬ ਦੇ ਕਿਸਾਨਾਂ ਵਿਚ ਅਸ਼ਾਂਤੀ ਫੈਲ ਗਈ ਸੀ ਤੇ ਉਹ ਅੰਗਰੇਜ਼ ਸਰਕਾਰ ਵਿਰੁੱਧ ਸੰਘਰਸ਼ ਦੇ ਰਾਹ ਤੁਰ ਪਏ ਸਨ। ਫਲਸਰੂਪ ਪੰਜਾਬ ਦੀ ਫਿਜ਼ਾ 'ਪਗੜੀ ਸੰਭਾਲ ਜੱਟਾ' ਦੇ ਗੀਤਾਂ ਨਾਲ ਗੂੰਜ ਉੱਠੀ ਸੀ। ਦੂਜੇ ਪਾਸੇ ਪੂਰਬੀ-ਭਾਰਤ ਵਿਚ ਬੰਗਾਲ ਵੀ ਸੁਲਗ ਰਿਹਾ ਸੀ ਕਿਉਂਕਿ ਲੋਕ ਅੰਗਰੇਜ਼ਾਂ ਦੀ ਬੰਗਾਲ ਨੂੰ ਦੋ ਹਿੱਸਿਆਂ ਵਿਚ ਵੰਡਣ ਦੀ ਨੀਤੀ ਦੇ ਸਖ਼ਤ ਵਿਰੋਧੀ ਸਨ। ਲੋਕਾਂ ਦੇ ਵਿਰੋਧ ਕਾਰਨ ਅੰਗਰੇਜ਼ ਸਰਕਾਰ ਨੇ (੧੯੦੫) ਬੰਗਾਲ ਨੂੰ ਵਿਭਾਜਿਤ ਕਰਨ ਦੀ ਯੋਜਨਾ ਨੂੰ ਮਨਸੂਖ ਕਰ ਦਿੱਤਾ ਸੀ। ਕੌਮੀ ਪੱਧਰ 'ਤੇ ਬਾਲ ਗੰਗਾ ਧਰ ਤਿਲਕ ਤੇ ਉਨ੍ਹਾਂ ਦੇ ਸਾਥੀ 'ਸਵਾਰਾਜ ਸਾਡਾ ਜਨਮ ਸਿੱਧ ਅਧਿਕਾਰ ਹੈ' ਦੇ ਨਾਅਰੇ ਮਾਰਨ ਲੱਗ ਪਏ ਸਨ। ਆਮ ਲੋਕਾਂ ਦੇ ਗੁੱਸੇ ਤੇ ਰੋਹ ਕਾਰਨ ਅੰਗਰੇਜ਼ ਹਕੂਮਤ ਨੂੰ ਡਰ ਸੀ ਕਿ ਕਿਧਰੇ ਇਹ ਵਿਆਪਕ ਪੱਧਰ 'ਤੇ ਇਨਕਲਾਬ ਦਾ ਰੂਪ ਨਾ ਧਾਰਨ ਕਰ ਲਏ।

ਇਹ ਵੀ ਦੇਖਣ ਵਿਚ ਆਇਆ ਹੈ ਕਿ ੧੮੫੫ ਤੋਂ ੧੮੮੧ ਦੇ ਦਰਮਿਆਨ ਪੰਜਾਬ ਦੀ ਆਬਾਦੀ ਵਿਚ ੨੦ ਫ਼ੀਸਦੀ ਦਾ ਵਾਧਾ ਹੋਇਆ ਸੀ। ਚੁਨਾਂਚਿ ਭੋਂਇ ਉੱਤੇ ਆਸ਼ਰਿਤ ਲੋਕਾਂ ਨੂੰ ਆਪਣੇ ਨਿਰਬਾਹ ਲਈ ਤੰਗੀ-ਤੁਰਸ਼ੀ ਕਰਨਾ ਇਕ

ਮਜ਼ਬੂਰੀ ਸੀ। ਸਾਰੰਸ਼ ਇਹ ਕਿ ਕਿਸਾਨੀ ਕੋਈ ਲਾਹੇਵੰਦਾ ਧੰਦਾ ਨਹੀਂ ਸੀ ਰਿਹਾ ਜਿਸ ਕਰਕੇ ਪੰਜਾਬ ਦੇ ਮਿਹਨਤਕਸ਼ ਲੋਕਾਂ ਨੇ ਵਿਦੇਸ਼ਾਂ ਵਿਚ ਰੁਜ਼ਗਾਰ ਲਈ ਮਲੇਸ਼ੀਆ, ਸਿੰਗਾਪੁਰ, ਕੰਬੋਡੀਆ, ਹਾਂਗਕਾਂਗ ਆਦਿ ਦੂਰ ਪੂਰਬ-ਏਸ਼ਿਆਈ ਟਾਪੂਆਂ ਵਿਚ ਪਰਵਾਸ ਕਰਨਾ ਅਰੰਭ ਕੀਤਾ। ਪਰਵਾਸ ਦੇ ਇਸ ਸਫਰ ਵਿਚ ਕੁਝ ਨੇ ਉੱਤਰੀ-ਅਮਰੀਕਾ ਵਿਸ਼ੇਸ਼ ਕਰਕੇ ਕੈਨੇਡਾ ਦਾ ਰੁਖ਼ ਕੀਤਾ, ਜੋ ਕਾਮਾਗਾਟਾਮਾਰੂ ਦੇ ਦੁਖਾਂਤ ਜੋ ਹੱਥਲੇ ਅਧਿਐਨ ਦਾ ਵਿਸ਼ਾ ਹੈ, ਨਾਲ ਵਾਬਸਤਾ ਹੈ।

ਕੈਨੇਡਾ ਵਿਚ ਸਿੱਖਾਂ/ਪੰਜਾਬੀਆਂ ਦੇ ਪਰਵਾਸ ਦਾ ਇਤਿਹਾਸ ੧੯੦੩-੦੪ ਤੋਂ ਅਰੰਭ ਹੁੰਦਾ ਹੈ। ਦੱਸਿਆ ਜਾਂਦਾ ਹੈ ਕਿ ਕੈਨੇਡਾ ਦੀ ਧਰਤੀ ਉੱਪਰ ਸਭ ਤੋਂ ਪਹਿਲੇ ਪੈਰ ਪਾਉਣ ਭਾਰਤੀਆਂ ਵਿਚ ਸਿੱਖ ਫੌਜੀ ਸਨ ਜੋ ੧੮੯੭ ਵਿਚ Queen Victoria ਦੀ ਡਾਇਮੰਡ ਜੁਬਲੀ ਦੇ ਜਸ਼ਨਾਂ ਵਿਚ ਹਾਂਗਕਾਂਗ ਦੀ ਰਜਮੈਂਟ ਦੇ ਨਾਲ ਕੈਨੇਡਾ ਪਧਾਰੇ ਸਨ। ਇਨ੍ਹਾਂ ਫੌਜੀਆਂ ਨੂੰ ਕੈਨੇਡਾ ਦੀ ਖੁਲ੍ਹੀ-ਡੁਲ੍ਹੀ, ਸੁੰਦਰ ਤੇ ਉਪਜਾਊ ਜ਼ਮੀਨ ਬੜੀ ਪਸੰਦ ਆਈ। ਚੁਨਾਂਚਿ ਇਨ੍ਹਾਂ ਵਿੱਚੋਂ ਕੁਝ ਉੱਥੇ ਹੀ ਆਬਾਦ ਹੋ ਗਏ। ਇਨ੍ਹਾਂ ਨੇ ਕੈਨੇਡਾ ਵਿਚ ਰੁਜ਼ਗਾਰ ਦੇ ਚੰਗੇ ਅਵਸਰ ਤੇ ਬਿਹਤਰ ਵੇਤਨ ਦੀਆਂ ਖ਼ਬਰਾਂ ਆਪਣੇ ਸਾਕ-ਸੰਬੰਧੀਆਂ ਤੇ ਮਿੱਤਰਾਂ ਨੂੰ ਦਿੱਤੀਆਂ, ਜਿਸ ਤੋਂ ਪ੍ਰੇਰਿਤ ਹੋ ਕੇ ਕੁਝ ਹੋਰ ਪੰਜਾਬੀ ਵੀ ਕੈਨੇਡਾ ਪਹੁੰਚ ਗਏ। ਇਉਂ ੧੯੦੬ ਤਕ ਕੋਈ ੧੫੦੦ ਭਾਰਤੀ ਪਰਵਾਸੀ ਜਿਨ੍ਹਾਂ ਵਿਚ ੯੦ ਫ਼ੀਸਦੀ ਸਿੱਖ ਸਨ, ਵੈਨਕੂਵਰ ਦੇ ਆਸੇ-ਪਾਸੇ ਆਬਾਦ ਹੋ ਗਏ ਸਨ। ਇਨ੍ਹਾਂ ਵਿਚ ਜ਼ਿਆਦਾਤਰ ਖੇਤ ਮਜ਼ਦੂਰ ਤੇ ਲੱਕੜ ਦੀਆਂ ਮਿੱਲਾਂ ਵਿਚ ਕੰਮ ਕਰਨ ਵਾਲੇ ਮਿਹਨਤਕਸ਼ ਸਨ।

ਕੈਨੇਡਾ ਕਿਉਂਕਿ ਬਰਤਾਨਵੀ ਸਾਮਰਾਜ ਦੇ ਹੀ ਅਧੀਨ ਸੀ ਇਸ ਕਰਕੇ ਭਾਰਤ ਵਿੱਚੋਂ ਪਰਵਾਸ ਕਰਨ ਵਾਲੇ ਲੋਕਾਂ ਨੂੰ ਮੁੱਢਲੇ ਦੌਰ ਵਿਚ ਕਿਸੇ ਕਿਸਮ ਦੀ ਕੋਈ ਮੁਸ਼ਕਿਲ ਨਹੀਂ ਸੀ ਆਈ। ਪਰ ਛੇਤੀ ਹੀ ਕੈਨੇਡਾ ਦੀ ਸਰਕਾਰ ਨੇ ਉਨ੍ਹਾਂ ਨਾਲ ਨਸਲੀ ਭਿੰਨ-ਭੇਦ ਦਾ ਵਿਹਾਰ ਕਰ ਕੇ ਇਹ ਅਹਿਸਾਸ ਕਰਵਾ ਦਿੱਤਾ ਸੀ ਕਿ ਏਸ਼ੀਆਈ ਮੁਲਕਾਂ ਵਿੱਚੋਂ ਪਰਵਾਸ ਕਰ ਕੇ ਕੈਨੇਡਾ ਵਿਚ ਆਬਾਦ ਹੋਏ ਲੋਕ ਦੂਸਰੇ ਦਰਜੇ ਦੇ ਸ਼ਹਿਰੀ ਹਨ। ਏਸ਼ਿਆਈ ਮੂਲ ਦੇ ਪਰਵਾਸੀਆਂ ਪ੍ਰਤੀ ਨਸਲੀ ਵਿਤਕਰੇ ਦੀ ਨੀਤੀ ਦੀਆਂ ਪਰਤਾਂ ਵੀ ਸਹਿਜੇ-ਸਹਿਜੇ ਖੁੱਲਣੀਆਂ ਸ਼ੁਰੂ ਹੋ ਗਈਆਂ। ਪ੍ਰਯੋਜਨ ਇਹ ਸੀ ਕਿ ਭਾਰਤੀ ਮੂਲ ਦੇ ਪਰਵਾਸੀਆਂ ਨੂੰ ਕੈਨੇਡਾ ਆਉਣ ਲਈ ਉਤਸ਼ਾਹਿਤ ਨਹੀਂ ਬਲਕਿ ਨਿਰਸਾਹਸ ਕੀਤਾ ਜਾਵੇ ਤੇ ਇਸ ਉਦੇਸ਼ ਦੀ ਪੂਰਤੀ ਹਿਤ ਕਨੂੰਨੀ ਅੜਚਨਾਂ ਵੀ ਖੜ੍ਹੀਆਂ ਕੀਤੀਆਂ ਜਾਣ। ਏਸੇ ਨੀਤੀ ਤਹਿਤ ੧੯੦੧ ਤੋਂ ੧੯੦੪ ਤਕ ਬ੍ਰਿਟਿਸ਼ ਕੋਲੰਬੀਆ ਦੀ ਸੂਬਾਈ ਸਰਕਾਰ ਨੇ ਕਈ ਤਰ੍ਹਾਂ ਦੇ ਕਨੂੰਨ ਘੜੇ ਪਰ ਕੈਨੇਡਾ ਦੀ ਫੈਡਰਲ ਗੌਰਮਿੰਟ ਨੇ ਇਨ੍ਹਾਂ ਦੇ ਉੱਪਰ ਅਮਲ ਦੀ ਰੋਕ ਲਗਾ ਦਿੱਤੀ ਸੀ। ਬ੍ਰਿਟਿਸ਼ ਸਾਮਰਾਜ ਦੇ ਨਾਗਰਿਕ ਹੋਣ ਕਰਕੇ ਭਾਰਤੀਆਂ ਨੂੰ ਕੈਨੇਡਾ ਵਿਚ ਆਮ

ਸ਼ਹਿਰੀਆਂ ਵਾਂਗ ਵੋਟ ਦਾ ਅਧਿਕਾਰ ਸੀ। ਪਰ ਬ੍ਰਿਟਿਸ਼ ਕੋਲੰਬੀਆ ਨੂੰ ਗੋਰਿਆਂ ਲਈ ਸੁਰੱਖਿਅਤ ਕਰਨ ਤੇ ਏਸ਼ਿਆਈ ਵਿਸ਼ੇਸ ਕਰਕੇ ਭਾਰਤੀ ਮੂਲ ਦੇ ਲੋਕਾਂ ਨੂੰ ਇੱਥੋਂ ਕੱਢਣ ਦੇ ਇਰਾਦੇ ਨਾਲ ੧੯੦੭ ਵਿਚ Natal Act ਪਾਸ ਕੀਤਾ ਗਿਆ, ਜਿਸ ਦੇ ਤਹਿਤ ਭਾਰਤੀ ਮੂਲ ਦੇ ਲੋਕਾਂ ਨੂੰ ਸਥਾਨਕ ਸੂਬਾਈ ਤੇ ਕੈਨੇਡਾ ਦੀਆਂ ਫੈਡਰਲ ਚੋਣਾਂ ਵਿਚ ਵੋਟ ਦੇ ਅਧਿਕਾਰ ਤੋਂ ਵਾਂਝੇ ਕਰਨ ਦੇ ਨਾਲ-ਨਾਲ ਵੈਨਕੂਵਰ ਸ਼ਹਿਰ ਦੇ ਕੁਝ ਵਿਸ਼ੇਸ਼ ਹਿੱਸਿਆਂ ਵਿਚ ਜਾਇਦਾਦ/ਘਰ ਖਰੀਦਣ, ਸਰਕਾਰ ਤੋਂ ਠੇਕੇਦਾਰੀ ਉੱਪਰ ਕੰਮ ਲੈਣ, ਅਦਾਲਤਾਂ ਵਿਚ ਜੱਜਾਂ ਦੀ ਨਿਯੁਕਤੀ ਅਤੇ ਹਥਿਆਰ ਰੱਖਣ/ਖਰੀਦਣ ਉੱਤੇ ਪਾਬੰਦੀਆਂ ਲਾਗੂ ਕਰ ਦਿੱਤੀਆਂ। ਜੇਕਰ ਕੋਈ ਉਕਤ ਨਿਯਮਾਂ ਦੀ ਉਲੰਘਣਾ ਕਰਦਾ ਸੀ ਤਾਂ ਉਸ ਉੱਤੇ ੫੦੦ ਡਾਲਰ ਦਾ ਜ਼ੁਰਮਾਨਾ ਜਾਂ ਇਕ ਸਾਲ ਦੀ ਕੈਦ ਦੀ ਸਜ਼ਾ ਸੀ। ਏਸੇ ਕਾਨੂੰਨ ਦੇ ਤਹਿਤ ਪੰਜਾਬੀ/ਸਿੱਖ ਪਰਵਾਸੀਆਂ ਨੂੰ ਕੈਨੇਡਾ ਵਿੱਚੋਂ ਜਲਾਵਤਨ ਕਰਨ ਦੀ ਕੋਸ਼ਿਸ਼ ਕੀਤੀ ਜਿਸ ਦਾ ਪਰਵਾਸੀ ਭਾਈਚਾਰੇ ਨੇ ਪੁਰਜ਼ੋਰ ਵਿਰੋਧ ਕੀਤਾ। ਬ੍ਰਿਟਿਸ਼ ਕੋਲੰਬੀਆ ਵਿਚ ਨਸਲੀ ਵਿਤਕਰੇ ਦੀ ਨੀਤੀ ਦੀ ਹਮਾਇਤ ਕਰਨ ਵਾਲੀ Asiatic Exclusion League ਵੀ ਹੋਂਦ ਵਿਚ ਆ ਗਈ ਜੋ ਭਾਰਤੀ ਮੂਲ ਦੇ ਲੋਕਾਂ ਨੂੰ ਕੈਨੇਡਾ ਵਿੱਚੋਂ ਕੱਢਣ ਲਈ ਉਨ੍ਹਾਂ ਵਿਰੁਧ ਨਫਰਤ ਤੇ ਈਰਖਾ ਦਾ ਪ੍ਰਚਾਰ ਕਰਨ ਲੱਗ ਪਈ। ਇਸ ਜਥੇਬੰਦੀ ਨੇ ਸਤੰਬਰ ੧੯੦੭ ਵਿਚ ਉਤਰੀ ਅਮਰੀਕਾ ਵਿਚ (Bellingham) Evertt ਤੇ ਵੈਨਕੂਵਰ ਵਰਗੀਆਂ ਥਾਂਵਾਂ 'ਤੇ ਨਸਲੀ ਦੰਗੇ ਵੀ ਕਰਵਾਏ ਜਿਸ ਵਿਚ ਸਿੱਖਾਂ ਦੀ ਜਾਨ-ਮਾਲ ਦਾ ਕਾਫੀ ਨੁਕਸਾਨ ਵੀ ਹੋਇਆ। ਇਸ ਕਿਸਮ ਦੇ ਦਬਾਅ ਹੇਠ ਕੈਨੇਡੀਅਨ ਸਰਕਾਰ ਨੇ ਭਾਰਤੀ ਮੂਲ ਦੇ ਲੋਕਾਂ ਨੂੰ ਕੈਨੇਡਾ ਵਿਚ ਆਉਣ ਤੋਂ ਰੋਕਣ ਲਈ ਕੁਝ ਕਨੂੰਨੀ ਅੜਚਣਾਂ ਵੀ ਖੜ੍ਹੀਆਂ ਕੀਤੀਆਂ। ਉਦਾਹਰਨ ਵਜੋਂ ੮ ਜਨਵਰੀ, ੧੯੦੮ ਨੂੰ ਕੈਨੇਡੀਅਨ ਸਰਕਾਰ ਨੇ ਕਨੂੰਨ ਬਣਾਇਆ ਕਿ ਕੈਨੇਡਾ ਵਿਚ ਸਿਰਫ਼ ਉਹੀ ਪਰਵਾਸੀ ਦਾਖ਼ਲ ਹੋ ਸਕਦਾ ਹੈ ਜੋ ਆਪਣੇ ਦੇਸ਼, ਜਿੱਥੋਂ ਦਾ ਉਹ ਜੰਮਪਲ ਹੈ, ਤੋਂ ਸਿੱਧੇ ਤੇ ਬਿਨਾਂ ਰੁਕੇ ਸਮੁੰਦਰੀ ਸਫ਼ਰ ਰਾਹੀਂ ਉੱਥੇ ਆਇਆ ਹੈ। ਏਸੇ ਕਨੂੰਨ ਦੇ ਤਹਿਤ ੧੯੦੮ ਦੇ ਅਰੰਭ ਵਿਚ ਕੈਨੇਡਾ ਦੀ ਸਰਕਾਰ ਨੇ ੧੯੨ ਪੰਜਾਬੀ ਪਰਵਾਸੀਆਂ ਨੂੰ ਬ੍ਰਿਟਿਸ਼ ਕੋਲੰਬੀਆ ਵਿਚ ਪ੍ਰਵੇਸ਼ ਕਰਨ ਤੋਂ ਰੋਕ ਦਿੱਤਾ, ਜਿਹੜੇ S.S. Monteangle ਨਾਮੀ ਜਹਾਜ਼ ਉੱਤੇ ਸਵਾਰ ਹੋ ਕੇ ਹਾਂਗਕਾਂਗ ਦੇ ਰਸਤੇ ਕੈਨੇਡਾ ਪਹੁੰਚੇ ਸਨ। ਪਰਵਾਸੀਆਂ ਨੇ ਇਸ ਵਿਰੁੱਧ ਅਪੀਲ ਕੀਤੀ ਤਾਂ ਜੱਜ ਨੇ ਫੈਸਲਾ ਉਨ੍ਹਾਂ ਦੇ ਹੱਕ ਵਿਚ ਸੁਣਾ ਦਿੱਤਾ ਕਿਉਕਿ ਕਨੂੰਨ ਵਿਚ ਅਜਿਹੀ ਕੋਈ ਵਿਰਲ ਸੀ ਜੋ ਪਰਵਾਸੀਆਂ ਦੇ ਹੱਕ ਵਿਚ ਭੁਗਤਦੀ ਸੀ।

ਕੈਨੇਡਾ ਦੀ ਸਰਕਾਰ ਨੇ ਅੰਦਰ-ਖਾਤੇ ਇਕ ਐਸੀ ਸਾਜ਼ਿਸ਼ ਵੀ ਰਚੀ ਜਿਸ ਦਾ ਉਦੇਸ਼ ਸਿੱਖ/ਪੰਜਾਬੀ ਪਰਵਾਸੀਆਂ ਨੂੰ ਬ੍ਰਿਟਿਸ਼ ਕੋਲੰਬੀਆ ਤੋਂ ਬਾਹਰ ਲਿਜਾ ਕੇ ਹਾਂਡੂਰਸ ਵਿਚ ਵਸਾਉਣਾ ਸੀ। ਸਰਕਾਰ ਨੇ ਆਪਣੇ ਏਜੰਟਾਂ ਰਾਹੀਂ ਸਿੱਖਾਂ/ਪੰਜਾਬੀਆਂ

ਨੂੰ ਹਾਂਡੂਰਸ ਵਿਚ ਵਸਾਉਣ ਲਈ ਗੁੰਮਰਾਹਕੁੰਨ ਪ੍ਰਚਾਰ ਦੀ ਨੀਤੀ ਵੀ ਅਪਣਾਈ। ਹਾਂਡੂਰਸ ਵਿਚ ਰੁਜ਼ਗਾਰ ਦੀਆਂ ਸੰਭਾਵਨਾਵਾਂ ਦੇ ਸਬਜ਼-ਬਾਗ ਵਿਖਾਉਣ ਲਈ ਸਿੱਖਾਂ ਦੇ ਇਕ ਵਫਦ ਨੂੰ ਅਕਤੂਬਰ, ੧੯੦੮ ਵਿਚ ਹਾਂਡੂਰਸ ਲਿਜਾਇਆ ਗਿਆ। ਇਸ ਵਫਦ ਦੇ ਮੈਂਬਰਾਂ ਨੂੰ ਭਾਵੇਂ ਕੈਨੇਡੀਅਨ ਏਜੰਟਾਂ ਨੇ ਪ੍ਰਭਾਵਿਤ ਕਰਨ ਦਾ ਬੜਾ ਯਤਨ ਕੀਤਾ ਪਰ ਇਸ ਨੇ ਵੈਨਕੂਵਰ ਵਾਪਸ ਆ ਕੇ ਸੂਚਨਾ ਦਿੱਤੀ ਕਿ ਹਾਂਡੂਰਸ ਦਾ ਜਲਵਾਯੂ ਤੇ ਹਾਲਾਤ ਉਨ੍ਹਾਂ ਲਈ ਅਨੁਕੂਲ ਨਹੀਂ ਹਨ। ੨੨ ਨਵੰਬਰ, ੧੯੦੮ ਨੂੰ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਨੇ ਇਕ ਮਤੇ ਰਾਹੀਂ ਸਿੱਖਾਂ/ਪੰਜਾਬੀਆਂ ਨੂੰ ਹਾਂਡੂਰਸ ਵਿਚ ਆਬਾਦ ਨਾ ਹੋਣ ਦੀ ਸਲਾਹ ਦੇ ਦਿੱਤੀ।

ਜਦ ਕੈਨੇਡੀਅਨ ਸਰਕਾਰ ਦਾ ਉਕਤ ਮਨਸੂਬਾ ਵਿਫਲ ਹੋ ਗਿਆ ਤਾਂ ਕੈਨੇਡਾ ਵਿਚ ਭਾਰਤੀਆਂ ਦੇ ਪਰਵਾਸ ਲਈ ਸ਼ਰਤਾਂ ਹੋਰ ਸਖ਼ਤ ਕਰ ਦਿੱਤੀਆਂ। ੯ ਮਈ, ੧੯੧੦ ਨੂੰ ਕੈਨੇਡਾ ਦੀ ਕੌਂਸਲ ਨੇ ਇਹ ਕਨੂੰਨ ਪਾਸ ਕੀਤਾ ਕਿ ਏਸ਼ਿਆਈ ਮੂਲ ਦੇ ਕਿਸੇ ਵੀ ਐਸੇ ਸ਼ਖ਼ਸ ਨੂੰ ਕੈਨੇਡਾ ਵਿਚ ਦਾਖਲ ਹੋਣ ਦੀ ਇਜਾਜ਼ਤ ਨਹੀਂ ਹੋਵੇਗੀ ਜਿਸ ਪਾਸ ਸਹੀ ਰੂਪ ਵਿਚ ੨੦੦ ਡਾਲਰ ਨਹੀਂ ਹੋਣਗੇ। ਜ਼ਿਕਰਯੋਗ ਹੈ ਕਿ ਯੂਰਪ ਤੋਂ ਆਉਣ ਵਾਲੇ ਪਰਵਾਸੀਆਂ ਲਈ ਇਹ ਸ਼ਰਤ ਸਿਰਫ ੨੫ ਡਾਲਰ ਸੀ। ਉਨ੍ਹਾਂ ਦਿਨਾਂ ਵਿਚ ਕਿਸੇ ਪਰਵਾਸੀ ਲਈ ੨੦੦ ਡਾਲਰ ਦੀ ਰਕਮ ਦਾ ਪ੍ਰਬੰਧ ਕਰਨਾ ਬੜਾ ਕਠਿਨ ਸੀ। ਇਤਨੀ ਵੱਡੀ ਰਕਮ, ਸਿੱਧੇ ਤੇ ਬਿਨਾ ਰੁਕੇ ਸਫ਼ਰ ਦੀਆਂ ਸ਼ਰਤਾਂ ਨੇ ਕੈਨੇਡਾ ਵਿਚ ਪਰਵਾਸ ਨੂੰ ਕਠਿਨ ਤਾਂ ਬਣਾਇਆ ਹੀ, ਬਲਕਿ ਉੱਥੇ ਰਹਿੰਦੇ ਪਰਵਾਸੀਆਂ ਲਈ ਆਪਣੇ ਪਰਵਾਰ ਦੇ ਮੈਂਬਰਾਂ ਨੂੰ ਵੀ ਕੈਨੇਡਾ ਸੱਦਣਾ ਮੁਸ਼ਕਿਲ ਹੋ ਗਿਆ। ਨਸਲੀ ਭਿੰਨ-ਭੇਦ ਉੱਪਰ ਆਧਾਰਿਤ ਇਨ੍ਹਾਂ ਕਨੂੰਨਾਂ ਦੇ ਕਾਰਨ ਅਪ੍ਰੈਲ, ੧੯੦੮ ਤੋਂ ਮਾਰਚ, ੧੯੧੦ ਦੇ ਦਰਮਿਆਨ ਸਿਰਫ਼ ੧੫ ਭਾਰਤੀ, ਜਿੰਨ੍ਹਾਂ ਵਿਚ ੧੩ ਮਰਦ ਤੇ ੨ ਔਰਤਾਂ ਸਨ, ਨੂੰ ਕੈਨੇਡਾ ਵਿਚ ਆਉਣ ਦੀ ਪ੍ਰਵਾਨਗੀ ਦਿੱਤੀ ਗਈ। ਕੈਨੇਡਾ ਵਿਚ ਵਿਸ਼ੇਸ਼ ਕਰਕੇ ਵੈਨਕੂਵਰ ਦੇ ਆਸ-ਪਾਸ ਦੇ ਸਿੱਖ/ਪੰਜਾਬੀ ਪਰਵਾਸੀ ਭਾਈਚਾਰੇ ਵਿਚ ਬੜੀ ਬੇਚੈਨੀ ਦੀ ਸਥਿਤੀ ਪੈਦਾ ਹੋ ਗਈ। ਨਸਲੀ ਵਿਤਕਰੇ ਦੀ ਨੀਤੀ ਦਾ ਵਿਰੋਧ ਕਰਨ ਤੇ ਆਪਣੇ ਨਾਗਰਿਕ ਅਧਿਕਾਰਾਂ ਦੀ ਵਕਾਲਤ ਕਰਨ ਲਈ ਖਾਲਸਾ ਦੀਵਾਨ ਸੁਸਾਇਟੀ ਤੇ ਯੂਨਾਈਟਡ ਇੰਡੀਆ ਲੀਗ ਨੇ ਸਾਂਝੇ ਤੌਰ 'ਤੇ ਆਪਣਾ ਪੱਖ ਕੈਨੇਡੀਅਨ ਸਰਕਾਰ ਅੱਗੇ ਰੱਖਣ ਦਾ ਮਤਾ ਪਾਸ ਕੀਤਾ। ਇਸ ਮਕਸਦ ਲਈ ਇਕ ਵਫਦ ਜਿਸ ਵਿਚ ਪ੍ਰੋ. ਤੇਜਾ ਸਿੰਘ, ਡਾ. ਸੁੰਦਰ ਸਿੰਘ ਤੇ ਰਾਜਾ ਸਿੰਘ ਸ਼ਾਮਲ ਸਨ, ਨੂੰ ਕੈਨੇਡਾ ਦੀ ਰਾਜਧਾਨੀ ਓਟਵਾ ਲਈ ਰਵਾਨਾ ਕੀਤਾ। ਇਸ ਵਫਦ ਨੇ ਦਸੰਬਰ, ੧੯੧੧ ਵਿਚ ਪਰਵਾਸ ਸੰਬੰਧੀ ਉਕਤ ਨੀਤੀ ਬਾਰੇ ਆਪਣਾ ਪੱਖ ਰੱਖਣ ਲਈ ਮਿਸਟਰ ਰੋਜ਼ਰ ਨਾਲ ਮੁਲਾਕਾਤ ਵੀ ਕੀਤੀ ਪਰ ਉਸ ਵੱਲੋਂ ਕੋਈ ਹਾਂ-ਪੱਖੀ ਹੁੰਗਾਰਾ ਪ੍ਰਾਪਤ ਨਾ ਹੋਇਆ। ਨਤੀਜੇਵਸ ਮਾਰਚ, ੧੯੧੩ ਵਿਚ ਇਕ ਹੋਰ ਵਫਦ ਜਿਸ

ਵਿਚ ਭਾਈ ਬਲਵੰਤ ਸਿੰਘ, ਸ. ਨਾਰਾਇਣ ਸਿੰਘ ਠੀਕਰੀਵਾਲਾ ਤੇ ਸ. ਨੰਦ ਸਿੰਘ ਸੀਹੜਾ ਸ਼ਾਮਲ ਸਨ, ਇੰਗਲੈਂਡ ਤੇ ਭਾਰਤ ਦੀ ਅੰਗਰੇਜ਼ੀ ਸਰਕਾਰ ਪਾਸ ਭੇਜਿਆ ਗਿਆ ਤਾਂ ਕਿ ਕੈਨੇਡਾ ਦੀ ਸਰਕਾਰ ਨੂੰ ਨਸਲੀ ਭਿੰਨ-ਭੇਦ ਦੀ ਨੀਤੀ ਤੋਂ ਹੋੜਿਆ ਜਾਵੇ। ਇਸ ਵਫਦ ਨੂੰ ਵੀ ਨਿਰਾਸ਼ਾ ਹੀ ਹੱਥ ਲੱਗੀ।

ਕੈਨੇਡਾ ਵਿਚ ਨਸਲੀ ਭਿੰਨ-ਭੇਦ ਦੀ ਨੀਤੀ ਦੇ ਬਾਵਜੂਦ ਅਕਤੂਬਰ, ੧੯੧੩ ਵਿਚ Empress of Panama Mar ਜਹਾਜ਼ ਉੱਤੇ ਕੋਈ ੫੬ ਭਾਰਤੀ ਮੂਲ ਦੇ ਪਰਵਾਸੀ ਬ੍ਰਿਟਿਸ਼ ਕੋਲੰਬੀਆ ਵਿਚ ਵਿਕਟੋਰੀਆ ਦੀ ਬੰਦਰਗਾਹ ਉੱਤੇ ਪਹੁੰਚੇ ਤਾਂ ਕੈਨੇਡੀਅਨ ਅਧਿਕਾਰੀਆਂ ਨੇ ਇਨ੍ਹਾਂ ਵਿਚ ੧੭ ਪਰਵਾਸੀਆਂ, ਜੋ ਪਹਿਲੋਂ ਹੀ ਕੈਨੇਡਾ ਦੇ ਬਾਸ਼ਿੰਦੇ ਸਨ, ਦੇ ਸਿਵਾਇ ਬਾਕੀ ਸਭ ਨੂੰ ਕੈਨੇਡਾ ਵਿਚ ਦਾਖਲੇ ਤੋਂ ਇਨਕਾਰ ਕਰ ਦਿੱਤਾ। ਪਰਵਾਸੀਆਂ ਦਾ ਇਹ ਮਾਮਲਾ ਬ੍ਰਿਟਿਸ਼ ਕੋਲੰਬੀਆ ਦੀ ਹਾਈ ਕੋਰਟ ਵਿਚ ਪਹੁੰਚ ਗਿਆ। ਵੈਨਕੂਵਰ ਦੇ ਪੰਜਾਬੀ ਪਰਵਾਸੀ ਭਾਈਚਾਰੇ ਨੇ ਅਦਾਲਤ ਵਿਚ ਪੈਰਵੀ ਕਰਨ ਲਈ ਉੱਚ ਕੋਟੀ ਦਾ ਵਕੀਲ ਖੜ੍ਹਾ ਕਰਨ ਲਈ ਬੜੀ ਸਰਗਰਮ ਭੂਮਿਕਾ ਨਿਭਾਈ। ਫਲਸਰੂਪ ਜੱਜ ਨੇ ਕੈਨੇਡੀਅਨ ਸਰਕਾਰ ਦੀ ਪਰਵਾਸੀਆਂ ਨੂੰ ਰੋਕਣ ਦੀ ਕਾਰਵਾਈ ਨੂੰ ਗ਼ੈਰ-ਕਨੂੰਨੀ ਕਰਾਰ ਦਿੰਦਿਆਂ ਉਨ੍ਹਾਂ ਨੂੰ ਕੈਨੇਡਾ ਵਿਚ ਪ੍ਰਵੇਸ਼ ਦੀ ਪ੍ਰਵਾਨਗੀ ਦੇ ਦਿੱਤੀ। ਸ. ਨਾਰਾਇਣ ਸਿੰਘ ਵਰਗੇ ਅਪੀਲ ਕਰਨ ਵਾਲੇ ਪਰਵਾਸੀਆਂ ਦੇ ਹੱਕ ਵਿਚ ਹੋਏ ਇਸ ਫੈਸਲੇ ਨੂੰ ਪਰਵਾਸੀ ਭਾਈਚਾਰੇ ਨੇ ਬਹੁਤ ਵੱਡੀ ਜਿੱਤ ਸਮਝਿਆ, ਜਿਸ ਦੀ ਖ਼ਬਰ ਚਾਰੇ-ਪਾਸੇ ਫੈਲ ਗਈ। ਉਹ ਸ਼ਾਇਦ ਸਮਝਦੇ ਸਨ ਕਿ ਉਨ੍ਹਾਂ ਦੇ ਪਰਵਾਰਿਕ ਮੈਂਬਰਾਂ ਸਾਕ-ਸੰਬੰਧੀਆਂ ਲਈ ਕੈਨੇਡਾ ਵਿਚ ਪਰਵਾਸ ਦਾ ਰਾਹ ਖੁਲ੍ਹ ਗਿਆ ਹੈ। ਪੂਰਬੀ ਏਸ਼ਿਆਈ ਟਾਪੂਆਂ ਵਿਚ ਵੱਸੇ ਪਰਵਾਸੀ ਤੇ ਭਾਰਤੀ ਮੂਲ ਦੇ ਲੋਕ ਕੈਨੇਡਾ ਜਾਣ ਦੇ ਚਾਹਵਾਨ ਤਾਂ ਸਨ ਪਰ ਭਾਰਤ ਤੋਂ ਸਿੱਧੇ, ਬਿਨਾ ਰੁਕੇ ਸਫ਼ਰ ਤੇ ਹਰੇਕ ਪਾਸ ੨੦੦ ਡਾਲਰ ਦੀ ਰਕਮ ਦੀਆਂ ਸ਼ਰਤਾਂ ਪੂਰੀਆਂ ਕਰਨਾ ਕੋਈ ਅਸਾਨੀ ਦੀ ਗੱਲ ਨਹੀਂ ਸੀ। ਭਾਰਤ ਤੋਂ ਕੈਨੇਡਾ ਲਈ ਸਿੱਧੇ ਸਫ਼ਰ ਲਈ ਕੋਈ ਸਮੁੰਦਰੀ ਜਹਾਜ਼ ਦੀ ਸੇਵਾ ਪ੍ਰਾਪਤ ਨਹੀਂ ਸੀ। ਪਰਵਾਸੀਆਂ ਨੇ ਮਹਿਸੂਸ ਕੀਤਾ ਕਿ ਕਿਉਂ ਨਾ ਕੋਈ ਜਹਾਜ਼ ਕਿਰਾਏ ਉੱਤੇ ਲੈ ਲਿਆ ਜਾਵੇ।

ਬਿਹਾਰੀ ਲਾਲ ਵਰਮਾ ਨਾਮੀ ਇਕ ਪੰਜਾਬੀ ਪਰਵਾਸੀ, ਜੋ ੧੯੦੮ ਵਿਚ ਕੈਨੇਡਾ ਗਿਆ ਸੀ, ਨੇ ਦਸੰਬਰ, ੧੯੧੩ ਵਿਚ ਹਾਂਗਕਾਂਗ ਪਹੁੰਚ ਕੇ ਜਹਾਜ਼ ਕਿਰਾਏ ਉੱਤੇ ਲੈਣ ਦੀਆਂ ਸੰਭਾਵਨਾਵਾਂ ਖੋਜਣੀਆਂ ਸ਼ੁਰੂ ਕੀਤੀਆਂ ਤਾਂ ਉੱਥੋਂ ਦੇ ਪੰਜਾਬੀ ਪਰਵਾਸੀਆਂ ਨੇ ਇਸ ਵਿਚ ਬੜੀ ਉਤਸੁਕਤਾ ਤੇ ਦਿਲਚਸਪੀ ਵਿਖਾਈ। ਉਹ ਖੁਦ ਤਾਂ ਜਹਾਜ਼ ਕਿਰਾਏ ਉੱਤੇ ਲੱਭਣ ਲਈ ਨਾਕਾਮ ਰਿਹਾ ਪਰ ਇਸ ਉੱਦਮ ਲਈ ਉਸ ਨੇ ਬਾਬਾ ਗੁਰਦਿੱਤ ਸਿੰਘ ਜਿਸ ਦਾ ਮਲਾਇਆ ਤੇ ਸਿੰਗਾਪੁਰ ਵਿਚ ਅੱਛਾ-ਖਾਸਾ ਕਾਰੋਬਾਰ ਸੀ, ਨੂੰ ਇਸ ਕੰਮ ਲਈ ਪ੍ਰੇਰ ਲਿਆ। ਬਾਬਾ ਗੁਰਦਿੱਤ ਸਿੰਘ ਭਾਵੇਂ ਬੜਾ

ਸਮਝਦਾਰ, ਸੁਲਝਿਆ ਤੇ ਬ-ਰਸੂਖ ਤੇ ਸਫ਼ਲ ਕਾਰੋਬਾਰੀ ਸੀ ਪਰ ਉਸ ਲਈ ਵੀ ਇਹ ਕਾਰਜ ਕੋਈ ਅਸਾਨ ਨਹੀਂ ਸੀ। ਕਾਰਨ ਇਹ ਕਿ ਭਾਰਤ ਵਿਚ ਅੰਗਰੇਜ਼ ਸਰਕਾਰ ਵਿਰੁੱਧ ਰਾਸ਼ਟਰਵਾਦੀ ਅੰਦੋਲਨ ਦੀ ਅੱਗ ਸੁਲਗ ਰਹੀ ਸੀ। ਅਮਰੀਕਾ-ਕੈਨੇਡਾ ਵਿਚ ਪਰਵਾਸੀ ਭਾਰਤੀਆਂ ਨੇ, ਜਿਨ੍ਹਾਂ ਵਿਚ ਵਧੇਰੇ ਕਰਕੇ ਸਿੱਖ ਹੀ ਸਨ ਤੇ ਜੋ ਸਿੱਖੀ ਵਿਚ ਕੁਰਬਾਨੀ ਤੇ ਸ਼ਹਾਦਤ ਦੀ ਪਰੰਪਰਾ ਤੋਂ ਬੜੇ ਪ੍ਰੇਰਿਤ ਸਨ, ਭਾਰਤ ਵਿਚ ਇਨਕਲਾਬ ਦੇ ਲਈ ਨਵੰਬਰ, ੧੯੧੩ ਵਿਚ ਗ਼ਦਰ ਪਾਰਟੀ ਦੀ ਸਥਾਪਨਾ ਕਰ ਲਈ ਸੀ। ਭਾਰਤ ਦੀ ਅੰਗਰੇਜ਼ ਸਰਕਾਰ ਵਿਦੇਸ਼ਾਂ ਵਿਚ ਸਰਗਰਮ ਇਨ੍ਹਾਂ ਇਨਕਲਾਬੀ ਨੇਤਾਵਾਂ ਬਾਰੇ ਵੈਨਕੂਵਰ ਵਿਚ ਤਾਇਨਾਤ W.C. Hopkinson ਵਰਗੇ ਖ਼ੁਫ਼ੀਆ ਏਜੰਟਾਂ ਰਾਹੀਂ ਸਾਰੀਆਂ ਸੂਚਨਾਵਾਂ ਪ੍ਰਾਪਤ ਕਰ ਰਹੀ ਸੀ। ਬਰਤਾਨੀਆ ਦੇ ਜਰਮਨ ਨਾਲ ਸੰਬੰਧ ਬੇ-ਭਰੋਸਗੀ ਤੇ ਹਿਤਾਂ ਦੇ ਟਕਰਾਉ ਕਾਰਨ ਦਿਨੋਂ-ਦਿਨ ਵਿਗੜ ਰਹੇ ਸਨ। ਅਜਿਹੇ ਹਾਲਾਤਾਂ ਵਿਚ ਕੋਈ ਵੀ ਬ੍ਰਿਟਿਸ਼ ਏਜੰਟ ਬਾਬਾ ਗੁਰਦਿੱਤ ਸਿੰਘ ਨੂੰ ਜਹਾਜ਼ ਕਿਰਾਏ ਉੱਤੇ ਦੇਣ ਲਈ ਰਜ਼ਾਮੰਦ ਨਾ ਹੋਇਆ ਕਿਉਂਕਿ ਬਾਬਾ ਗੁਰਦਿੱਤ ਸਿੰਘ ਦੇ ਇਸ ਉੱਦਮ ਵਿੱਚੋਂ ਕੈਨੇਡਾ ਤੇ ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਇਨਕਲਾਬ ਦੀ ਗੰਧ ਆਉਂਦੀ ਸੀ।

ਬਾਬਾ ਗੁਰਦਿੱਤ ਸਿੰਘ ਇਕ ਸਫਲ ਕਾਰੋਬਾਰੀ ਤਾਂ ਹੈ ਹੀ ਸੀ ਪਰ ਉਹ ਇਕ ਸ਼ਰਧਾਵਾਨ ਸਿੱਖ ਤੇ ਰਾਸ਼ਟਰਵਾਦੀ ਸ਼ਖ਼ਸ ਵੀ ਸੀ, ਜਿਸ ਕਰਕੇ ਉਹ ਪੰਜਾਬੀ/ਸਿੱਖ ਪਰਵਾਸੀਆਂ ਨਾਲ ਨਸਲੀ ਵਿਤਕਰੇ ਤੇ ਧੱਕੇਸ਼ਾਹੀ ਨੂੰ ਮਾਨਵੀ ਹੱਕਾਂ ਦਾ ਘਾਣ ਤੇ ਬੇ-ਇਨਸਾਫੀ ਤਸੱਵਰ ਕਰਦਾ ਸੀ। ਉਸ ਨੇ ਹਾਂਗਕਾਂਗ ਵਿਚ ਰਹਿੰਦੇ ਭਾਰਤੀ-ਮੂਲ ਦੇ ਪਰਵਾਸੀਆਂ ਨਾਲ ਸਲਾਹ-ਮਸ਼ਵਰਾ ਕਰ ਕੇ ਇਕ ਸਮੁੰਦਰੀ ਜਹਾਜ਼ ਕਿਰਾਏ 'ਤੇ ਲੈ ਕੇ ਪੰਜਾਬੀ/ਸਿੱਖ ਪਰਵਾਸੀਆਂ ਨੂੰ ਕੈਨੇਡਾ ਲਿਜਾਣ ਹਿਤ ਹਾਂਗਕਾਂਗ ਤੋਂ ਵੈਨਕੂਵਰ ਤਕ ਦੇ ਸਮੁੰਦਰੀ ਸਫ਼ਰ ਦੀ ਯੋਜਨਾ ਬਣਾਈ। ਪੰਜਾਬ ਦੇ ਕਿਸਾਨੀ ਪਰਵਾਰ ਵਿਚ ਪੈਦਾ ਹੋਏ ਬਾਬਾ ਗੁਰਦਿੱਤ ਸਿੰਘ ਦੀ ਇਹ ਮੁਹਿੰਮ ਨਿਸ਼ਚਿਤ ਰੂਪ ਵਿਚ ਬੜੀ ਦ੍ਰਿੜ੍ਹਤਾ, ਹਿੰਮਤ ਤੇ ਹੌਂਸਲੇ ਵਾਲਾ ਕਾਰਜ ਸੀ। ਭਾਵੇਂ ਇਸ ਵਿਚ ਉਸ ਨੂੰ ਆਰਥਿਕ ਤੌਰ 'ਤੇ ਨੁਕਸਾਨ ਹੋਣ ਦਾ ਖ਼ਤਰਾ ਸੀ ਪਰ ਉਸ ਨੂੰ ਕੈਨੇਡਾ ਤੇ ਦੂਰ-ਪੂਰਬ ਏਸ਼ਿਆਈ ਮੁਲਕਾਂ ਵਿਚ ਵੱਸੇ ਭਾਰਤੀ ਪਰਵਾਸੀਆਂ ਪਾਸੋਂ ਸਹਿਯੋਗ ਦੀ ਬੜੀ ਉਮੀਦ ਸੀ। ਇਕ ਸੁਲਝੇ ਤੇ ਸਫਲ ਵਾਪਾਰੀ ਵਾਂਗ ਉਸ ਨੇ ਇਹ ਸਾਰਾ ਕਾਰਜ ਕਨੂੰਨ ਦੇ ਦਾਇਰੇ ਅੰਦਰ ਰਹਿ ਕੇ ਕੈਨੇਡਾ ਦੀਆਂ ਪਰਵਾਸ ਸੰਬੰਧੀ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਦੇ ਇਰਾਦੇ ਨਾਲ ਅਰੰਭ ਕੀਤਾ। ਉਸ ਨੇ ਫੈਸਲਾ ਕੀਤਾ ਕਿ ਉਹ ਇਕ ਸਮੁੰਦਰੀ ਜਹਾਜ਼ ਦੇ ਰਾਹੀਂ ਸੰਭਾਵੀ ਪਰਵਾਸੀਆਂ ਤੇ ਹੋਰਨਾਂ ਯਾਤਰੂਆਂ ਨੂੰ ਹਾਂਗਕਾਂਗ ਤੋਂ ਵੈਨਕੂਵਰ ਲੈ ਕੇ ਜਾਵੇਗਾ। ਇਹ ਜਹਾਜ਼ ਰਸਤੇ ਵਿਚ ਸ਼ੰਘਾਈ, ਯੋਕੋਹਾਮਾ ਆਦਿ ਬੰਦਰਗਾਹਾਂ ਉੱਤੇ ਰੁਕੇਗਾ ਤਾਂ ਕਿ ਉੱਥੋਂ ਵੀ ਯਾਤਰੂ ਇਸ ਉੱਪਰ

ਸਵਾਰ ਹੋ ਸਕਣ। ਇਸ ਯੋਜਨਾ ਨੂੰ ਸਿਰੇ ਚਾੜ੍ਹਨ ਲਈ ਸਭ ਤੋਂ ਪਹਿਲੇ ਉਸ ਨੇ 'ਸ੍ਰੀ ਗੁਰੂ ਨਾਨਕ ਸਟੀਮਰ' ਨਾਮ ਦੀ ਕੰਪਨੀ ਕਾਇਮ ਕੀਤੀ। ਇਸ ਯਾਤਰਾ ਦੇ ਉਦੇਸ਼ ਬਾਰੇ ਉਸ ਨੇ ੨੧ ਫਰਵਰੀ, ੧੯੧੪ ਨੂੰ ਇਕ ਇਸ਼ਤਿਹਾਰ ਵੀ ਪ੍ਰਕਾਸ਼ਿਤ ਕਰਵਾਇਆ ਜਿਸ ਦੀ ਇਬਾਰਤ ਨਿਮਨਲਿਖਤ ਅਨੁਸਾਰ ਸੀ:

"ਕੈਨੇਡਾ ਸਰਕਾਰ ਵੱਲੋਂ ੯ ਮਈ, ੧੯੧੦ ਨੂੰ ਭਾਰਤੀ ਪਰਵਾਸੀਆਂ ਬਾਰੇ ਲਾਗੂ ਕੀਤੇ ਕਨੂੰਨ ਨਾਲ ਬਹੁਤ ਸਾਰੇ ਭਾਰਤੀਆਂ ਨੂੰ ਬੜੀਆਂ ਮੁਸੀਬਤਾਂ ਸਹਿਣੀਆਂ ਪਈਆਂ ਹਨ। ਹੁਣ ਅਸੀਂ ਕੈਨੇਡਾ ਦੇ ਕਨੂੰਨ ਦੀਆਂ ਸਾਰੀਆਂ ਸ਼ਰਤਾਂ ਪੂਰੀਆਂ ਕਰਨ ਦਾ ਪ੍ਰਬੰਧ ਕਰ ਲਿਆ ਹੈ, ਜਿਸ ਤਹਿਤ ਸਵਾਰੀਆਂ ਸਿੱਧੀਆਂ ਭਾਰਤ ਤੋਂ ਬੁੱਕ ਕੀਤੀਆਂ ਜਾਣਗੀਆਂ ਅਤੇ ਕੈਨੇਡਾ ਵਿਚ ਉਤਰਨ ਸਮੇਂ ਇਹ ਵਿਖਾਇਆ ਜਾਵੇਗਾ ਕਿ ਹਰ ਪਰਵਾਸੀ ਦੇ ਪਾਸ ਉਸ ਦੇ ਆਪਣੇ ੨੦੦ ਡਾਲਰ ਹਨ। ਸਾਨੂੰ ਹੁਣੇ ਹੀ ਓਟਵਾ ਤੋਂ ਤਾਰ ਪ੍ਰਾਪਤ ਹੋਈ ਹੈ ਕਿ ਸੰਭਾਵੀ ਪਰਵਾਸੀ ਸਿੱਧੀ ਭਾਰਤ ਵਿੱਚੋਂ ਬੁਕਿੰਗ ਕਰਨ ਅਤੇ ਕੈਨੇਡਾ ਵਿਚ ਉਤਰਨ ਸਮੇਂ ਆਪਣੇ ਪਾਸ ੨੦੦ ਡਾਲਰ ਵਿਖਾਉਣ। ਅਸੀਂ ਇਨ੍ਹਾਂ ਦੋਨਾਂ ਸ਼ਰਤਾਂ ਦਾ ਪ੍ਰਬੰਧ ਕਰ ਲਿਆ ਹੈ।

ਸਿੱਧੇ ਜਾਣ ਲਈ ਅਸੀਂ ਜਹਾਜ਼ ਕਿਰਾਏ ਉੱਤੇ ਲੈ ਲਿਆ ਹੈ ਅਤੇ ਮਿ. ਏ. ਡਬਲਯੂ. ਕਿੰਗ ਨੂੰ ਕਿਹਾ ਹੈ ਕਿ ਉਹ ਇਸ ਦਾ ਪ੍ਰਬੰਧ ਕਰੇ। ਯਾਤਰੀ ਸਿੱਧੇ ਵੈਨਕੂਵਰ ਲਿਜਾਏ ਜਾਣਗੇ ਅਤੇ ਉੱਥੇ ਉਤਾਰੇ ਜਾਣਗੇ। ਯਾਤਰਾ ਲਈ ਟਿਕਟ ਦਾ ਮੁੱਲ ੩੫੦ ਰੁਪਏ ਹੋਵੇਗਾ। ਨੈਤਿਕ ਜ਼ਬਤ ਅਤੇ ਧਾਰਮਿਕ ਯਾਤਰੀ ਲਈ ਇਹ ਟਿਕਟ ੫੦ ਰੁਪਏ ਹੋਵੇਗੀ। ਜਿਹੜੇ ਯਾਤਰੀ ਖਾਣੇ ਦਾ ਪ੍ਰਬੰਧ ਆਪ ਕਰਨਗੇ ਉਨ੍ਹਾਂ ਤੋਂ ਖਾਣੇ ਦੇ ਪੈਸੇ ਨਹੀਂ ਲਏ ਜਾਣਗੇ। ਜਹਾਜ਼ ਦੇ ਰਵਾਨਾ ਹੋਣ ਬਾਰੇ ਸੂਚਨਾ ਪੰਜਾਬੀ ਅਤੇ ਦੂਜੀਆਂ ਅਖ਼ਬਾਰਾਂ ਵਿਚ ਦਿੱਤੀ ਜਾਵੇਗੀ ਅਤੇ ਪਿੰਡਾਂ ਦੇ ਮੁਖੀਆਂ ਨੂੰ ਜਾਣੂ ਕਰਵਾਇਆ ਜਾਵੇਗਾ। ਕੰਪਨੀ ਦਾ ਮੁੱਖ ਦਫ਼ਤਰ ਕਲਕੱਤਾ ਵਿਚ ਹੋਵੇਗਾ ਅਤੇ ਇਸ ਦੀਆਂ ਸਾਰੇ ਸੰਸਾਰ ਵਿਚ ਸ਼ਾਖ਼ਾਵਾਂ ਹੋਣਗੀਆਂ। ਇਸ ਵਾਰ ਜਹਾਜ਼ ਦੀ ਰਵਾਨਗੀ ਬਾਰੇ ਸੂਚਨਾ ਅਖ਼ਬਾਰ ਵਿਚ ਨਹੀਂ ਦਿੱਤੀ ਜਾਵੇਗੀ ਬਲਕਿ ਕੁਝ ਗੁਰਦੁਆਰਿਆਂ ਨੂੰ ਟੈਲੀਗ੍ਰਾਮ ਰਾਹੀਂ ਦੱਸਿਆ ਜਾਵੇਗਾ। ਜੇਕਰ ਕਿਸੇ ਨੇ ਇਸ ਬਾਰੇ ਨਿਮਨਹਸਤਾਖਰੀ ਪਾਸੋਂ ਵਧੇਰੇ ਜਾਣਕਾਰੀ ਲੈਣੀ ਹੋਵੇ ਤਾਂ ਇਸ ਪਤੇ 'ਤੇ ਚਿੱਠੀ-ਪੱਤਰ ਕਰੇ: ਗੁਰਦਿੱਤ ਸਿੰਘ, ਡਾਇਰੈਕਟਰ, ਸ੍ਰੀ ਗੁਰੂ ਨਾਨਕ ਸਟੀਮਰ ਕੰਪਨੀ, ਗੁਰਦੁਆਰਾ ਹਾਵੜਾ, ਕਲਕੱਤਾ"

ਬਾਬਾ ਗੁਰਦਿੱਤ ਸਿੰਘ ਨੇ ਜਤਨ ਕਰ ਕੇ ਇਕ ਜਰਮਨ ਸ਼ਿਪਿੰਗ ਏਜੰਟ ਦੇ ਰਾਹੀਂ ਇਕ ਜਾਪਾਨੀ ਕੰਪਨੀ ਤੋਂ ਹਾਂਗਕਾਂਗ ਵਿਖੇ ਕਾਮਾਗਾਟਾਮਾਰੂ ਨਾਮ ਦਾ ਸਮੁੰਦਰੀ ਜਹਾਜ਼ ਛੇ ਮਹੀਨਿਆਂ ਲਈ ੧੧੦੦੦ ਡਾਲਰ ਪ੍ਰਤੀ ਮਹੀਨਾ ਕਿਰਾਏ 'ਤੇ ਲੈ ਲਿਆ। ਉਸ ਦੀ ਮੁੱਢਲੀ ਯੋਜਨਾ ਤਾਂ ਕਲਕੱਤੇ ਤੋਂ ਸਫ਼ਰ ਸ਼ੁਰੂ ਕਰਨ ਦੀ ਸੀ ਪਰ ਕੁਝ ਕਾਰਨਾਂ ਕਰਕੇ ਇਹ ਸਫਲ ਨਾ ਹੋ ਸਕੀ, ਜਿਸ ਲਈ ਉਸ ਨੇ ਹਾਂਗਕਾਂਗ ਤੋਂ

ਰਵਾਨਾ ਹੋਣ ਦਾ ਪ੍ਰੋਗਰਾਮ ਬਣਾ ਲਿਆ। ਸ਼ੁਰੂ ਵਿਚ ਇਸ ਜਹਾਜ਼ ਉੱਤੇ ੫੦੦ ਯਾਤਰੀਆਂ ਨੇ ਸਵਾਰ ਹੋਣਾ ਸੀ ਪਰ ਅੰਗਰੇਜ਼ ਸਰਕਾਰ ਦੀਆਂ ਅੰਦਰ-ਖਾਤੇ ਕੀਤੀਆਂ ਸਾਜ਼ਿਸ਼ਾਂ, ਹਾਂਗਕਾਂਗ ਪੁਲਿਸ ਦੁਆਰਾ ਬਾਬਾ ਗੁਰਦਿੱਤ ਸਿੰਘ ਦੀ ਗ੍ਰਿਫ਼ਤਾਰੀ ਤੇ ਵਿਰੋਧੀਆਂ ਦੇ ਭੰਡੀ-ਪ੍ਰਚਾਰ ਨੇ ਇਸ ਵਿਚ ਕਈ ਮੁਸ਼ਕਿਲਾਂ ਖੜ੍ਹੀਆਂ ਕੀਤੀਆਂ। ਇੱਥੋਂ ਤਕ ਕਿ ਅੰਗਰੇਜ਼ ਸਰਕਾਰ ਨੇ ਜਹਾਜ਼ ਦੇ ਵੈਨਕੂਵਰ ਵੱਲ ਆਉਣ ਦੀ ਅਗਾਊਂ ਸੂਚਨਾ ਦੇ ਕੇ ਕੈਨੇਡਾ ਦੀ ਸਰਕਾਰ ਨੂੰ ਇਸ ਵਿਰੁੱਧ ਸਖ਼ਤ ਕਾਰਵਾਈ ਦੀ ਸਲਾਹ ਵੀ ਦੇ ਦਿੱਤੀ। ਆਖਿਰਕਾਰ ੪ ਅਪ੍ਰੈਲ, ੧੯੧੪ ਨੂੰ ੧੬੫ ਯਾਤਰੂਆਂ ਨੂੰ ਲੈ ਕੇ ਕਾਮਾਗਾਟਾਮਾਰੂ ਜਹਾਜ਼ ਹਾਂਗਕਾਂਗ ਦੀ ਬੰਦਰਗਾਹ ਤੋਂ ਵੈਨਕੂਵਰ ਲਈ ਰਵਾਨਾ ਹੋ ਗਿਆ। ਰਸਤੇ ਵਿਚ ਇਹ ਜਹਾਜ਼ ੮ ਅਪ੍ਰੈਲ ਨੂੰ ਸ਼ੰਘਈ, ੧੮ ਅਪ੍ਰੈਲ ਨੂੰ ਮੋਜੀ ਤੇ ੨ ਮਈ ਨੂੰ ਯੋਕੋਹਾਮਾ ਵਿਖੇ ਪਹੁੰਚਿਆ, ਜਿੱਥੋਂ ਕ੍ਰਮਵਾਰ ੧੧੧, ੯੬ ਤੇ ੧੪ ਹੋਰ ਯਾਤਰੀ ਇਸ ਵਿਚ ਸਵਾਰ ਹੋਏ। ਇਉਂ ਇਸ ਜਹਾਜ਼ ਵਿਚ ਕੁੱਲ ੩੭੬ ਮੁਸਾਫ਼ਿਰ ਸਵਾਰ ਸਨ, ਜਿਨ੍ਹਾਂ ਵਿੱਚੋਂ ੩੦ ਗ਼ੈਰ-ਸਿੱਖ ਸਨ। ਇਨ੍ਹਾਂ ਵਿੱਚੋਂ ਜ਼ਿਆਦਾਤਰ ਰੁਜ਼ਗਾਰ ਦੇ ਲਈ ਕੈਨੇਡਾ ਜਾਣਾ ਚਾਹੁੰਦੇ ਸਨ। ਇਨ੍ਹਾਂ ਵਿੱਚੋਂ ਕੁਝ ਪਹਿਲੋਂ ਹੀ ਕੈਨੇਡਾ ਵਿਚ ਅਬਾਦ ਹੋ ਚੁੱਕੇ ਸਨ ਅਤੇ ਕੁਝ-ਕੁ ਵਿਦਿਆਰਥੀ ਵੀ ਸਨ, ਜੋ ਉੱਚ-ਸਿੱਖਿਆ ਲਈ ਕੈਲੀਫੋਰਨੀਆ ਜਾਣਾ ਚਾਹੁੰਦੇ ਸਨ। ਜਹਾਜ਼ ਦੇ ਹਾਂਗਕਾਂਗ ਤੋਂ ਰਵਾਨਾ ਹੋਣ ਤਕ ਗ਼ਦਰ ਲਹਿਰ ਦੇ ਨੇਤਾਵਾਂ ਜਾਂ ਕਾਰਕੁਨਾਂ ਨਾਲ ਇਨ੍ਹਾਂ ਮੁਸਾਫਿਰਾਂ ਦਾ ਕੋਈ ਸੰਬੰਧ ਨਹੀਂ ਸੀ, ਪਰ ਯੋਕੋਹਾਮਾ ਤੋਂ ਸਵਾਰ ਹੋਏ ਸ. ਭਗਵਾਨ ਸਿੰਘ ਤੇ ਬਰਕਤ ਉਲ੍ਹਾ ਗ਼ਦਰ ਪਾਰਟੀ ਦੇ ਇਨਕਲਾਬੀਆਂ ਦੇ ਸੰਪਰਕ ਵਿਚ ਸਨ ਤੇ ਜਦੋਂ ਜਹਾਜ਼ ਯੋਕੋਹਾਮਾ ਪਹੁੰਚਿਆ ਤਾਂ ਇਨ੍ਹਾਂ ਨੇ ਗ਼ਦਰ ਪਾਰਟੀ ਦਾ ਸਾਹਿਤ ਜਹਾਜ਼ ਦੇ ਮੁਸਾਫਿਰਾਂ ਵਿਚ ਵੰਡ ਦਿੱਤਾ ਸੀ। ਇਸ ਤੋਂ ਭਾਰਤ ਦੀ ਅੰਗਰੇਜ਼ ਸਰਕਾਰ ਨੂੰ ਪੱਕਾ ਸ਼ੱਕ ਹੋ ਗਿਆ ਸੀ ਕਿ ਕਾਮਾਗਾਟਾਮਾਰੂ ਦੀ ਮੁਹਿੰਮ ਵਿਚ ਗ਼ਦਰ ਪਾਰਟੀ ਦਾ ਹੱਥ ਹੈ ਤੇ ਇਸ ਦਾ ਮਨੋਰਥ ਕੈਨੇਡਾ ਵਿਚ ਵਿਰੋਧ ਖੜ੍ਹਾ ਕਰਕੇ ਭਾਰਤ ਵਿਚ ਅੰਗਰੇਜ਼ ਸਰਕਾਰ ਵਿਰੁੱਧ ਜਨਮਤ ਨੂੰ ਉਭਾਰਨਾ ਹੈ।

ਬਾਬਾ ਗੁਰਦਿੱਤ ਸਿੰਘ ਧਾਰਮਿਕ ਰੁਚੀ ਵਾਲਾ ਇਕ ਸ਼ਰਧਾਵਾਨ ਸਿੱਖ ਸੀ ਇਸ ਲਈ ਉਸ ਨੇ ਜਹਾਜ਼ ਦੇ ਡੈਕ ਉੱਪਰ ਬੜਾ ਸੁੰਦਰ ਤੰਬੂ ਤਾਣ ਕੇ ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਇਕ ਕਿਸਮ ਨਾਲ ਗੁਰਦੁਆਰਾ ਸਾਹਿਬ ਸਥਾਪਿਤ ਕਰ ਦਿੱਤਾ ਸੀ। ਇਉਂ ਸਮੁੰਦਰ ਦੀ ਸਤਹ ’ਤੇ ਤੈਰਨ ਵਾਲੇ ਤੇ ਚਲਦੇ-ਫਿਰਦੇ ਗੁਰਦੁਆਰਾ ਸਾਹਿਬ ਦੀ ਸੰਸਾਰ ਵਿਚ ਇਹ ਪਹਿਲੀ ਮਿਸਾਲ ਸੀ। ਮਰਯਾਦਾ ਅਨੁਸਾਰ ਰੋਜ਼ਾਨਾ ਪ੍ਰਕਾਸ਼ ਤੇ ਪਾਠ ਦੀ ਸੇਵਾ ਕਰਨ ਲਈ ਸੰਤ ਨਾਭ ਕੰਵਲ ਸਿੰਘ ਨੂੰ ਗ੍ਰੰਥੀ ਦੇ ਵਜੋਂ ਨਾਲ ਲੈ ਲਿਆ ਸੀ। ਰੋਜ਼ਾਨਾ ਕੀਰਤਨ ਵੀ ਕੀਤਾ ਜਾਂਦਾ ਸੀ ਜੋ ਮੁਸਾਫਿਰਾਂ ਦੇ ਜ਼ਿਹਨੀ ਤੇ ਮਾਨਸਿਕ ਤਵਾਜਨ ਨੂੰ ਬਣਾਈ ਰੱਖਣ ਲਈ ਬੜਾ ਸਹਾਈ

ਹੋਇਆ। ਏਸੇ ਤੰਬੂ-ਨੁਮਾ ਗੁਰਦੁਆਰਾ ਸਾਹਿਬ ਵਿਚ ਰਾਜਨੀਤਕ ਮੁੱਦਿਆਂ ਉੱਪਰ ਵਿਚਾਰਾਂ ਤੇ ਭਾਸ਼ਨ ਹੁੰਦੇ ਸਨ। ਬਹੁਤ ਸਾਰੇ ਯਾਤਰੂਆਂ ਲਈ ਇਹ ਇਕ ਅਜਿਹਾ ਮੌਕਾ-ਮੇਲ ਸੀ ਕਿ ਅਚਾਨਕ ਹੀ ਜਹਾਜ਼ ਦਾ ਸਫ਼ਰ ਉਨ੍ਹਾਂ ਲਈ ਧਰਮ ਤੇ ਰਾਜਨੀਤੀ ਉੱਪਰ ਸਬਕ ਦੇ ਲਈ ਇਕ ਪਾਠਸ਼ਾਲਾ ਦਾ ਰੂਪ ਧਾਰਨ ਕਰ ਗਿਆ। ਭਾਈ ਬਲਵੰਤ ਸਿੰਘ ਜੋ ਮੋਜੀ ਦੀ ਬੰਦਰਗਾਹ ਤੋਂ ਜਹਾਜ਼ ਵਿਚ ਵਾਪਸ ਕੈਨੇਡਾ ਜਾਣ ਲਈ ਸਵਾਰ ਹੋਇਆ ਸੀ ਅਤੇ ਕੈਨੇਡਾ ਸਰਕਾਰ ਦੀ ਪਰਵਾਸੀਆਂ ਸੰਬੰਧੀ ਨਸਲੀ ਵਿਤਕਰੇ ਦੀ ਨੀਤੀ ਤੋਂ ਰਾਹਤ ਗ੍ਰਹਿਣ ਕਰਨ ਦੇ ਆਸ਼ੇ ਨਾਲ ਇੰਡੀਆ ਆਫਿਸ ਲੰਡਨ, ਭਾਰਤ ਦੇ ਵਾਇਸਰਾਇ ਤੇ ਪੰਜਾਬ ਦੇ ਗਵਰਨਰ ਨਾਲ ਵਾਰਤਾਲਾਪ ਲਈ ਆਇਆ ਸੀ, ਨੇ ਆਪਣੇ ਤਲਖ਼ ਅਨੁਭਵ ਜਹਾਜ਼ ਦੇ ਮੁਸਾਫਿਰਾਂ ਨਾਲ ਸਾਂਝੇ ਕੀਤੇ ਸਨ। ਆਪਣੀ ਰਾਸ਼ਟਰਵਾਦੀ ਸੋਚ ਕਾਰਨ ਬਾਬਾ ਗੁਰਦਿੱਤ ਸਿੰਘ ਨੂੰ ਜਹਾਜ਼ ਵਿਚ ਸਵਾਰ ਭਾਈ ਭਗਵਾਨ ਸਿੰਘ ਵਰਗੇ ਇਨਕਲਾਬੀਆਂ ਨਾਲ ਗੱਲਬਾਤ ਕਰਨ ਵਿਚ ਕੋਈ ਹਿਚਕਿਚਾਹਟ ਨਹੀਂ ਸੀ। ਦੋਨਾਂ ਵਿਚਕਾਰ ਵਾਰਤਾਲਾਪ ਦਾ ਮੁੱਦਾ ਇਸ ਮੁਹਿੰਮ ਦੀ ਰਾਜਨੀਤਿਕ ਮਹੱਤਤਾ ਨਾਲੋਂ ਇਸ ਨੂੰ ਵਾਸਤਵ ਵਿਚ ਸਿਰੇ ਲਾਉਣਾ ਸੀ। ਭਾਈ ਭਗਵਾਨ ਸਿੰਘ ਦਾ ਖਿਆਲ ਸੀ ਕਿ ਕੈਨੇਡੀਅਨ ਸਰਕਾਰ ਜਹਾਜ਼ ਦੇ ਮੁਸਾਫਿਰਾਂ ਨੂੰ ਕੈਨੇਡਾ ਦੀ ਧਰਤੀ ਉੱਤੇ ਪੈਰ ਨਹੀਂ ਪਾਉਣ ਦੇਵੇਗੀ। ਪਰ ਬਾਬਾ ਗੁਰਦਿੱਤ ਸਿੰਘ ਇਸ ਨਾਲ ਸਹਿਮਤ ਨਹੀਂ ਸੀ ਕਿਉਂਕਿ ਉਹ ਸਮਝਦਾ ਸੀ ਕਿ ਉਸ ਨੇ ਸਭ ਕੁਝ ਕਨੂੰਨ ਦੇ ਅਨੁਸਾਰ ਕੀਤਾ ਹੈ। ਬਾਬਾ ਗੁਰਦਿੱਤ ਸਿੰਘ ਦੀ ਇਸ ਮੁਹਿੰਮ ਪ੍ਰਤੀ ਵੈਨਕੂਵਰ ਦੇ ਪੰਜਾਬੀ ਪਰਵਾਸੀ ਭਾਈਚਾਰੇ ਵਿਚ ਬੜਾ ਉਤਸ਼ਾਹ ਤੇ ਦਿਲਚਸਪੀ ਸੀ। ਕਾਮਾਗਾਟਾਮਾਰੂ ਦੇ ਵੈਨਕੂਵਰ ਪਹੁੰਚਣ ਤੋਂ ਕਈ ਦਿਨ ਪਹਿਲੇ ਵੈਨਕੂਵਰ ਦੇ ਸਿੱਖਾਂ ਨੇ ਇਸ ਦੇ ਸੁਆਗਤ ਦੇ ਲਈ Shore Committee ਵੀ ਗਠਿਤ ਕਰ ਦਿੱਤੀ ਸੀ। ਖੈਰ ੨੨ ਮਈ, ੧੯੧੪ ਨੂੰ ਕਾਮਾਗਾਟਾਮਾਰੂ ਵੈਨਕੂਵਰ ਪਹੁੰਚਿਆ ਤੇ ੨੩ ਮਈ ਨੂੰ ਸਵੇਰ ਸਾਰ ਲੰਗਰ ਸੁੱਟਿਆ। ਪਰ ਕੈਨੇਡਾ ਦੇ ਇਮੀਗ੍ਰੇਸ਼ਨ ਅਧਿਕਾਰੀਆਂ ਨੇ ਸਿਰਫ਼ ਉਨ੍ਹਾਂ ਮੁਸਾਫਿਰਾਂ ਨੂੰ ਹੀ ਜਹਾਜ਼ ਤੋਂ ਉਤਰਨ ਦਿੱਤਾ ਜਿਨ੍ਹਾਂ ਪਾਸ ਕੈਨੇਡਾ ਦੀ ਨਾਗਰਿਕਤਾ ਸੀ। ਬਾਕੀ ਸਭ ਮੁਸਾਫਿਰਾਂ ਨੂੰ ਸਖ਼ਤ ਪਹਿਰੇ ਦੇ ਹੇਠ ਜਹਾਜ਼ ਦੇ ਅੰਦਰ ਡੱਕੀ ਰੱਖਿਆ। ਬਾਬਾ ਗੁਰਦਿੱਤ ਸਿੰਘ ਦੀ ਇਮੀਗ੍ਰੇਸ਼ਨ ਅਧਿਕਾਰੀਆਂ ਅੱਗੇ ਇਹ ਦਲੀਲ ਕਿ, ਜਹਾਜ਼ ਵਿਚ ਕੋਲਾ ਲੱਦਿਆ ਹੋਇਆ ਹੈ ਤੇ ਇਕ ਵਾਪਾਰੀ ਦੇ ਨਾਤੇ ਇਸ ਨੂੰ ਲਾਹ ਕੇ ਉਸ ਨੂੰ ਵੇਚਣ ਦਾ ਕਨੂੰਨੀ ਅਧਿਕਾਰ ਹੈ, ਕਿਸੇ ਨੇ ਨਾ ਸੁਣੀ। ਯੂਨਾਈਟਡ ਇੰਡੀਆ ਲੀਗ ਤੇ ਖਾਲਸਾ ਦੀਵਾਨ ਸੁਸਾਇਟੀ ਨੇ ਸਾਂਝੇ ਤੌਰ 'ਤੇ ਇਸ ਕੇਸ ਦੀ ਪੈਰਵੀ ਕਰਨ ਲਈ ਉੱਚ-ਕੋਟੀ ਦੇ ਤਜ਼ਰਬਾਕਾਰ ਵਕੀਲ ਦੀਆਂ ਸੇਵਾਵਾਂ ਵੀ ਗ੍ਰਹਿਣ ਕੀਤੀਆਂ, ਪਰ ਕੋਈ ਕਾਮਯਾਬੀ ਨਾ ਮਿਲੀ। ਲਗਭਗ ਦੋ ਮਹੀਨੇ (੨੩ ਮਈ ਤੋਂ ੨੨ ਜੁਲਾਈ) ਕਾਮਾਗਾਟਾਮਾਰੂ ਵੈਨਕੂਵਰ ਦੇ ਤਟ 'ਤੇ ਰੁਕਿਆ ਰਿਹਾ ਜਿਸ

ਦੌਰਾਨ ਮੁਸਾਫਿਰਾਂ ਨੂੰ ਕਈ ਪ੍ਰਕਾਰ ਦੀਆਂ ਤਕਲੀਫਾਂ ਤੇ ਮਾਨਸਿਕ ਤਣਾਅ ਝੱਲਣਾ ਪਿਆ। ਅਖੀਰ ਕੈਨੇਡਾ ਦੇ ਜੰਗੀ ਬੇੜੇ ਦੇ ਇਕ ਜਹਾਜ਼, ਰੇਨਬੋ ਦੇ ਪਹਿਰੇ ਹੇਠ ਕਾਮਾਗਾਟਾਮਾਰੂ ਤੇ ਇਸ ਦੇ ਮੁਸਾਫਿਰਾਂ ਨੂੰ ਵੈਨਕੂਵਰ ਦੀ ਬੰਦਰਗਾਹ ਤੋਂ ਜ਼ਬਰਦਸਤੀ ਭਾਰਤ ਲਈ ਰਵਾਨਾ ਕਰ ਦਿੱਤਾ। ਅੰਤ ਇਹ ਜਹਾਜ਼ ਯੋਕੋਹਾਮਾ, ਕੋਬੇ ਤੇ ਸਿੰਗਾਪੁਰ ਹੁੰਦਾ ਹੋਇਆ ੨੬ ਸਤੰਬਰ, ੧੯੧੪ ਨੂੰ ਕਲਕੱਤੇ ਤੋਂ ੨੬-੨੭ ਕਿਲੋਮੀਟਰ ਦੂਰ ਬਜ-ਬਜ ਦੇ ਘਾਟ 'ਤੇ ਪਹੁੰਚਿਆ। ਏਥੇ ਜਹਾਜ਼ ਦੀ ਤਲਾਸ਼ੀ ਲਈ ਗਈ ਤੇ ਸਾਰੇ ਮੁਸਾਫਿਰਾਂ ਨੂੰ ਰੇਲ ਗੱਡੀ ਰਾਹੀਂ ਪੰਜਾਬ ਜਾਣ ਦੇ ਆਦੇਸ਼ ਦਿੱਤੇ ਗਏ। ਬਾਬਾ ਗੁਰਦਿੱਤ ਸਿੰਘ ਸਮੇਤ ਕੁਝ ਸਿੱਖ ਮੁਸਾਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਸਹਿਤ ਜਲੂਸ ਦੀ ਸ਼ਕਲ ਵਿਚ ਕਲਕੱਤੇ ਵੱਲ ਪੈਦਲ ਰਵਾਨਾ ਹੋਏ। ਉਨ੍ਹਾਂ ਨੂੰ ਰਸਤੇ ਵਿਚ ਰੋਕ ਕੇ ਗੱਡੀ ਵਿਚ ਸਵਾਰ ਹੋਣ ਲਈ ਕਿਹਾ ਗਿਆ। ਇਸ ਤਕਰਾਰ ਵਿਚ ਅੰਗਰੇਜ਼ ਪੁਲਿਸ ਅਧਿਕਾਰੀ East Wood ਨੇ ਗੋਲੀ ਚਲਾ ਦਿੱਤੀ, ਜਿਸ ਨਾਲ ਮੁਸਾਫਿਰਾਂ ਦੇ ਹੱਥੋਂ ਈਸਟ ਵੁੱਡ ਮਾਰਿਆ ਗਿਆ। ਫਿਰ ਫੌਜ ਤੇ ਪੁਲਿਸ ਦੀਆਂ ਟੁਕੜੀਆਂ ਨੇ ਮੁਸਾਫਿਰਾਂ ਉੱਪਰ ਗੋਲੀ ਚਲਾ ਦਿੱਤੀ ਜਿਸ ਵਿਚ ੧੯ ਮੁਸਾਫਿਰ ਮੌਕੇ 'ਤੇ ਸ਼ਹੀਦ ਹੋ ਗਏ।

ਕੈਨੇਡਾ ਦੀ ਸਰਕਾਰ ਦੁਆਰਾ ਕਾਮਾਗਾਟਾਮਾਰੂ ਦੇ ਮੁਸਾਫਿਰਾਂ ਨੂੰ ਵੈਨਕੂਵਰ ਦੀ ਬੰਦਰਗਾਹ ਉੱਤੇ ਸਖ਼ਤ ਪਹਿਰੇ ਹੇਠ ਜਹਾਜ਼ ਦੇ ਅੰਦਰ ਡੱਕਣ ਤੇ ਫਿਰ ਜ਼ੋਰ-ਜ਼ਬਰਦਸਤੀ ਨਾਲ ਉੱਥੋਂ ਕੱਢਣ ਦੀ ਘਟਨਾ ਇਸ ਦੇ ਮੁਸਾਫਿਰਾਂ ਤੇ ਵੈਨਕੂਵਰ ਦੇ ਪਰਵਾਸੀ ਭਾਈਚਾਰੇ ਲਈ ਕਿਸੇ ਭਿਅੰਕਰ ਦੁਖਾਂਤ ਤੋਂ ਘੱਟ ਨਹੀਂ ਸੀ। ਕੈਨੇਡਾ ਦੀ ਸਰਕਾਰ ਤੋਂ ਉਹ ਕਨੂੰਨ ਅਨੁਸਾਰ ਇਨਸਾਫ ਦੇ ਇੱਛੁਕ ਸਨ ਜਦੋਂ ਕਿ ਭਾਰਤ ਦੀ ਅੰਗਰੇਜ਼ ਸਰਕਾਰ ਤੋਂ ਉਹ ਕੈਨੇਡਾ ਵਿਚ ਉਨ੍ਹਾਂ ਨਾਲ ਹੋ ਰਹੇ ਨਸਲੀ ਵਿਤਕਰੇ ਨੂੰ ਖ਼ਤਮ ਕਰਨ ਤੇ ਆਪਣੇ ਨਾਗਰਿਕਾਂ ਦੇ ਅਧਿਕਾਰਾਂ ਦੀ ਰਾਖੀ ਕਰਨ ਦੀ ਅਪੀਲ ਕਰ ਰਹੇ ਸਨ। ਪਰ ਉਪਰੋਕਤ ਸਾਰੇ ਘਟਨਾਕ੍ਰਮ ਤੋਂ ਬਾਬਾ ਗੁਰਦਿੱਤ ਸਿੰਘ, ਜਹਾਜ਼ ਦੇ ਮੁਸਾਫਿਰਾਂ ਤੇ ਵੈਨਕੂਵਰ ਦੇ ਪਰਵਾਸੀ ਭਾਈਚਾਰੇ ਨੇ ਇਹ ਮਹਿਸੂਸ ਕੀਤਾ ਕਿ ਕੈਨੇਡਾ ਦੀ ਸਰਕਾਰ ਨੇ ਉਨ੍ਹਾਂ ਨਾਲ ਬੜੀ ਧੱਕੇਸ਼ਾਹੀ, ਬੇਇਨਸਾਫੀ ਤੇ ਨਸਲੀ ਵਿਤਕਰੇ ਦਾ ਬੜਾ ਘਿਣਾਉਣਾ ਵਿਹਾਰ ਕੀਤਾ ਹੈ। ਇਸ ਘਟਨਾ ਨੇ ਉਨਾਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਸੀ ਕਿ ਕੈਨੇਡਾ ਦੀ ਨਸਲੀ ਭਿੰਨ-ਭੇਦ ਦੀ ਨੀਤੀ, ਇਸ ਸੰਬੰਧੀ ਕਨੂੰਨ ਘੜ੍ਹਨ ਤੇ ਭਾਰਤੀ ਪਰਵਾਸੀਆਂ ਦੇ ਸੰਬੰਧ ਵਿਚ ਇਨ੍ਹਾਂ ਨੂੰ ਲਾਗੂ ਕਰਨ ਵਿਚ ਅੰਗਰੇਜ਼ ਸਰਕਾਰ ਦੀ ਬੜੀ ਗਹਿਰੀ ਮਿਲੀ-ਭੁਗਤ ਹੈ। ਫਲਸਰੂਪ ਇਸ ਘਟਨਾ ਨੇ ਪੰਜਾਬੀ/ਸਿੱਖ ਪਰਵਾਸੀ ਭਾਈਚਾਰੇ ਵਿਚ ਅੰਗਰੇਜ਼ ਸਰਕਾਰ ਪ੍ਰਤੀ ਗੁੱਸੇ ਤੇ ਰੋਹ ਦੀ ਲਹਿਰ ਪੈਦਾ ਕਰ ਦਿੱਤੀ ਸੀ। ਇਸ ਦਾ ਪ੍ਰਤੱਖ ਅਸਰ ਇਹ ਹੋਇਆ ਕਿ ਜਹਾਜ਼ ਦੇ ਕੁਝ ਮੁਸਾਫ਼ਿਰ ਜੋ ਪਹਿਲੋਂ ਕਦੀ ਵੀ ਰਾਜਨੀਤੀ ਵਿਚ ਰੁਚਿਤ ਨਹੀਂ

ਸਨ, ਬਾਅਦ ਵਿਚ ਗ਼ਦਰ ਪਾਰਟੀ ਦੇ ਪੱਕੇ ਹਮਦਰਦ ਤੇ ਸਰਗਰਮ ਕਾਰਕੁੰਨ ਬਣ ਗਏ। ਕੈਨੇਡਾ ਵਿਚ ਇਸ ਦਾ ਪ੍ਰਤੀਕਰਮ ੨੧ ਅਕਤੂਬਰ, ੧੯੧੪ ਵਿਚ W.C. Hopkinson ਦਾ ਭਾਈ ਮੇਵਾ ਸਿੰਘ ਦੇ ਹੱਥੋਂ ਕਚਹਿਰੀ ਵਿਚ ਦਿਨ-ਦਿਹਾੜੇ ਕਤਲ ਦੇ ਰੂਪ ਵਿਚ ਪ੍ਰਗਟ ਹੋਇਆ। ਹਾਪਕਿਨਸਨ ਨੂੰ ਅੰਗਰੇਜ਼ਾਂ ਨੇ ਪਰਵਾਸੀ ਭਾਈਚਾਰੇ ਦੀ ਜਾਸੂਸੀ ਲਈ ਵੈਨਕੂਵਰ ਵਿਚ ਤਾਇਨਾਤ ਕੀਤਾ ਸੀ ਤੇ ਇਹ ੧੯੦੮ ਤੋਂ ੧੯੧੪ ਤਕ ਕੈਨੇਡਾ ਦੇ ਇਮੀਗ੍ਰੇਸ਼ਨ ਮਹਿਕਮੇ ਵਿਚ ਇੰਸਪੈਕਟਰ ਦੇ ਪਦ ਉੱਪਰ ਨਿਯੁਕਤ ਸੀ। ਪਰਵਾਸੀ ਭਾਈਚਾਰੇ ਵਿਚ ਇਸ ਪ੍ਰਤੀ ਬੜੀ ਨਫਰਤ ਸੀ ਕਿਉਂਕਿ ਉਹ ਆਪਣੀਆਂ ਬਹੁਤ ਸਾਰੀਆਂ ਔਕੜਾਂ ਲਈ ਏਸੇ ਨੂੰ ਜ਼ਿੰਮੇਵਾਰ ਠਹਿਰਾਉਂਦੇ ਸਨ।

ਭਾਰਤ ਵਿਚ ਕਾਮਾਗਾਟਾਮਾਰੂ ਦੀ ਘਟਨਾ ਆਜ਼ਾਦੀ ਦੀ ਲਹਿਰ ਦੇ ਇਕ ਅਧਿਆਇ ਵਜੋਂ ਸਵੀਕਾਰ ਹੋ ਗਈ ਹੈ। ਭਾਵੇਂ ਸ਼ੁਰੂ ਵਿਚ ਭਾਰਤ ਸਰਕਾਰ ਦੇ ਗ੍ਰਹਿ ਮੰਤਰਾਲੇ ਨੇ ਕਾਮਾਗਾਟਾਮਾਰੂ ਦੇ ਮੁਸਾਫਿਰਾਂ ਨੂੰ ਆਜ਼ਾਦੀ ਘੁਲਾਟੀਏ ਦਾ ਰੁਤਬਾ ਦੇਣ ਤੋਂ ਇਨਕਾਰ ਕਰਦਿਆਂ ਇਹ ਦਲੀਲ ਦਿੱਤੀ ਸੀ ਕਿ ਇਹ ਯਾਤਰੂ ਰੁਜ਼ਗਾਰ ਕਮਾਉਣ ਦੇ ਇਰਾਦੇ ਨਾਲ ਪਰਵਾਸੀ ਹੋਏ ਸਨ ਨਾ ਕਿ ਆਜ਼ਾਦੀ ਦੀ ਲੜਾਈ ਲੜਨ ਲਈ। ਪਰ ਸ. ਮਲਵਿੰਦਰ ਸਿੰਘ ਵੜੈਚ ਦੀ ਲਗਾਤਾਰ ਪੈਰਵੀ, ਅਣਥੱਕ ਮਿਹਨਤ ਤੇ ਇਹ ਦਲੀਲ ਕਿ ਇਨ੍ਹਾਂ ਮੁਸਾਫਿਰਾਂ ਨਾਲ ਬ੍ਰਿਟਿਸ਼ ਬਸਤੀਵਾਦੀ ਸਾਮਰਾਜ ਦੇ ਪ੍ਰਭਾਵ ਹੇਠ ਕੈਨੇਡਾ ਦੀ ਸਰਕਾਰ ਨੇ ਨਸਲੀ ਵਿਤਕਰੇ ਵਾਲਾ ਅਜਿਹਾ ਵਿਹਾਰ ਕੀਤਾ ਕਿ ਇਹ ਮੁਸਾਫਿਰ ਇਨਕਲਾਬੀ ਬਣ ਗਏ। ਇਨ੍ਹਾਂ ਦੀ ਦਾਸਤਾਨ ਤੇ ਅਨੁਭਵ ਨੇ ਪੰਜਾਬ ਵਿਚ ਅਜਿਹਾ ਮਾਹੌਲ ਸਿਰਜਿਆ, ਜਿਸ ਨੇ ਅਜ਼ਾਦੀ ਦੇ ਅੰਦੋਲਨ ਵਿਚ ਨਹੀਂ ਰੂਹ ਫੂਕ ਦਿੱਤੀ। ਨਤੀਜੇ ਵਸ ਭਾਰਤ ਸਰਕਾਰ ਨੇ ਕਾਮਾਗਾਟਾਮਾਰੂ ਦੇ ਮੁਸਾਫਿਰਾਂ ਨੂੰ ਆਜ਼ਾਦੀ ਘੁਲਾਟੀਏ ਪ੍ਰਵਾਨ ਕਰ ਲਿਆ ਹੈ। ਭਾਵੇਂ ਇਸ ਘਟਨਾ ਨੂੰ ਬੀਤਿਆਂ ਸੌ ਸਾਲ ਹੋ ਗਏ ਹਨ ਪਰ ਕੈਨੇਡਾ ਦੇ ਪੰਜਾਬੀ ਪਰਵਾਸੀ ਭਾਈਚਾਰੇ ਦੇ ਵਿਚ ਇਹ ਬੜੀ ਗਹਿਰੀ ਉਕਰੀ ਹੋਈ ਹੈ। ਭਾਵੇਂ ਕੈਨੇਡਾ ਦੀ ਸਰਕਾਰ ਨੇ ਇਸ ਘਟਨਾ ਦੇ ਦੁਖਾਂਤ ਦੀ ਯਾਦ ਵਿਚ ਵੈਨਕੂਵਰ ਦੀ ਬੰਦਰਗਾਹ, ਜਿੱਥੇ ਉਕਤ ਜਹਾਜ਼ ਨੂੰ ਰੋਕਿਆ ਗਿਆ ਸੀ, ਦੇ ਨੇੜੇ ਇਕ ਪੱਥਰ ਦੀ ਤਖ਼ਤੀ ਲਗਾ ਦਿੱਤੀ ਹੈ ਅਤੇ ੨੦੦੮ ਵਿਚ ਕੈਨੇਡਾ ਦੇ ਪ੍ਰਧਾਨ ਮੰਤਰੀ Stephen harper ਨੇ ਇਸ ਪ੍ਰਤੀ ਟਿੱਪਣੀ ਕਰਦਿਆਂ ਇਸ ਨੂੰ 'A sad chapter in our history' ਤਸਲੀਮ ਕੀਤਾ ਹੈ, ਪਰ ਪਰਵਾਸੀ ਭਾਈਚਾਰੇ ਵਿਚ ਕੈਨੇਡਾ ਦੀ ਸਰਕਾਰ ਪਾਸੋਂ ਇਸ ਸੰਬੰਧੀ ਪਾਰਲੀਮੈਂਟ ਵਿਚ ਉੱਚਿਤ ਖਿਮਾ-ਜਾਚਨਾ ਦਾ ਮੁੱਦਾ ਹਾਲੇ ਵੀ ਖ਼ਤਮ ਨਹੀਂ ਹੋਇਆ। ■

# ਦੇਸ਼ ਦੀ ਅਜ਼ਾਦੀ ਵਿਚ ਯੋਗਦਾਨ ਪਾਉਣ ਵਾਲੀ ਬੀਬੀ ਰਘਬੀਰ ਕੌਰ

*-ਬੀਬੀ ਮਨਮੋਹਨ ਕੌਰ**

ਜ਼ਿਲ੍ਹਾ ਜ਼ਿਹਲਮ ਦੀ ਤਹਿਸੀਲ ਦਾਦਨ ਖਾਂ ਵਿਚ ਪਿੰਡ ਹਰਨਪੁਰ ਸੋਢੀਆਂ ਹੈ। ਇਸ ਪਿੰਡ ਦੇ ਵਸਨੀਕ ਸ. ਸੁਖਦੇਵ ਸਿੰਘ (ਸੋਢੀ) ਉੱਚ ਕੋਟੀ ਦੇ ਕਥਾ-ਵਾਚਕ ਹੋਏ ਹਨ। ਉਨ੍ਹਾਂ ਦਿਨਾਂ ਵਿਚ ਭਾਰਤ 'ਤੇ ਅੰਗਰੇਜ਼ਾਂ ਦੀ ਹਕੂਮਤ ਸੀ। ਸ. ਸੁਖਦੇਵ ਸਿੰਘ ਅੰਗਰੇਜ਼-ਪ੍ਰਸਤ ਸੀ। ਉਸ ਦੀ ਪਤਨੀ ਦਾ ਦਿਹਾਂਤ ਹੋ ਚੁੱਕਾ ਸੀ। ਉਸ ਦਾ ਇੱਕ ਪੁੱਤਰ ਸ. ਗੁਰਦਰਸ਼ਨ ਸਿੰਘ ਤੇ ਇਕ ਧੀ ਬੀਬੀ ਰਘਬੀਰ ਕੌਰ ਸੀ। ਜਿਨ੍ਹਾਂ ਦਾ ਪਾਲਣ-ਪੋਸ਼ਣ ਉਹ ਬਹੁਤ ਹੀ ਲਾਡ-ਪਿਆਰ ਨਾਲ ਕਰ ਰਿਹਾ ਸੀ। ਸ. ਸੁਖਦੇਵ ਸਿੰਘ ਦੀ ਦਿਲੀ ਤਮੰਨਾ ਸੀ ਕਿ ਉਸ ਦਾ ਪੁੱਤਰ ਪੜ੍ਹ-ਲਿਖ ਕੇ ਵੱਡਾ ਅਫਸਰ ਬਣੇ। ਇਸ ਲਈ ਉਹ ਹਰ ਹੀਲੇ ਅੰਗਰੇਜ਼ ਸਰਕਾਰ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਵਿਚ ਲੱਗਾ ਰਹਿੰਦਾ ਸੀ, ਤਾਂ ਜੋ ਕਿਸੇ ਦਿਨ ਅੰਗਰੇਜ਼ ਅਫਸਰਾਂ ਨੂੰ ਆਪਣੇ ਹਿਤ ਲਈ ਵਰਤ ਸਕੇ। ਇਨ੍ਹਾਂ ਦਿਨਾਂ ਵਿਚ ਅਜ਼ਾਦੀ ਪ੍ਰਾਪਤ ਕਰਨ ਦੇ ਸੰਘਰਸ਼ ਜ਼ੋਰਾਂ 'ਤੇ ਚੱਲ ਰਹੇ ਸਨ। ਸ. ਸੁਖਦੇਵ ਸਿੰਘ ਅੰਗਰੇਜ਼-ਪ੍ਰਸਤ ਹੋਣ ਕਾਰਨ, ਆਪਣੇ ਬੱਚਿਆਂ ਨੂੰ ਸੁਤੰਤਰਤਾ ਸੰਗਰਾਮੀਆਂ ਤੋਂ ਦੂਰ ਰੱਖਦਾ ਸੀ, ਲੱਗਦੀ ਵਾਹ ਉਹ ਇਨ੍ਹਾਂ ਸਾਹਮਣੇ ਅਜ਼ਾਦੀ ਘੁਲਾਟੀਆਂ ਬਾਰੇ ਚੰਗਾ-ਮੰਦਾ ਹੀ ਬੋਲਦਾ। ਬੱਚੇ ਵੀ ਪਿਤਾ ਦੇ ਸਨੇਹਮਈ ਵਿਵਹਾਰ ਕਾਰਨ ਉਸ ਦਾ ਬਹੁਤ ਹੀ ਸਤਿਕਾਰ ਕਰਦੇ ਸਨ। ਗੁਰਦਰਸ਼ਨ ਸਿੰਘ ਜਿੱਥੇ ਭਲੋਵਾਲ ਪਿੰਡ ਦੇ ਸਰਕਾਰੀ ਸਕੂਲ ਵਿਖੇ ਜਾ ਕੇ ਸਿੱਖਿਆ ਪ੍ਰਾਪਤ ਕਰ ਰਿਹਾ ਸੀ, ਉੱਥੇ ਉਸ ਦੀ ਭੈਣ ਰਘਬੀਰ ਕੌਰ ਪਿੰਡ ਵਿਚਲੇ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਕੋਲੋਂ ਸਿੱਖਿਆ ਹਾਸਲ ਕਰ ਰਹੀ ਸੀ। ਦੋਵਾਂ ਭੈਣ-ਭਰਾਵਾਂ ਦਾ ਆਪਸ ਵਿਚ ਬਹੁਤ ਹੀ ਗੂੜ੍ਹਾ ਸਨੇਹ ਸੀ। ਗੁਰਦਰਸ਼ਨ ਸਿੰਘ ਸਕੂਲੋਂ ਘਰ ਆ ਕੇ ਆਪਣੀ ਭੈਣ ਦੀ ਪੜ੍ਹਾਈ ਵਿਚ ਮਦਦ ਵੀ ਕਰ ਦਿੰਦਾ ਸੀ। ਇਸ ਤਰ੍ਹਾਂ ਰਘਬੀਰ ਕੌਰ ਸਕੂਲ ਨਾ ਜਾ ਕੇ ਵੀ ਗੁਰਦਰਸ਼ਨ ਸਿੰਘ ਦੇ ਬਰਾਬਰ ਸਿੱਖਿਆ ਹਾਸਲ ਕਰ ਰਹੀ ਸੀ। ਦੋਵੇਂ ਹੀ ਭੈਣ-ਭਰਾ ਪੜ੍ਹਾਈ ਵਿਚ ਬਹੁਤ ਦਿਲਚਸਪੀ ਰੱਖਦੇ ਸਨ। ਉਨ੍ਹਾਂ ਦਿਨ੍ਹਾਂ ਵਿਚ ਸੁਤੰਤਰਤਾ ਸੰਗਰਾਮ ਚੱਲ ਰਿਹਾ ਹੋਣ ਕਾਰਨ ਅਜ਼ਾਦੀ ਹਾਸਲ ਕਰਨ ਲਈ ਨੌਜਵਾਨ ਵਰਗ ਪੂਰੇ ਜੋਸ਼ ਨਾਲ ਸਰਗਰਮ ਸੀ।

ਨੌਜਵਾਨ ਵਰਗ ਵਿਚ 'ਸ. ਕਰਤਾਰ ਸਿੰਘ ਸਰਾਭਾ' ਦੀ ਇਕ ਅਮਿੱਟ ਛਾਪ

**੮੩੬੩, ਗਲੀ ਨੰ:੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਪੈ ਚੁੱਕੀ ਸੀ। ਜੋ ਕਿ ਲੁਧਿਆਣਾ-ਪੱਖੋਵਾਲ ਸੜਕ 'ਤੇ ਸਥਿਤ ਜ਼ਿਲ੍ਹਾ ਲੁਧਿਆਣਾ ਦੇ ਪਿੰਡ 'ਸਰਾਭਾ' ਦਾ ਵਸਨੀਕ ਸੀ। ਸ. ਕਰਤਾਰ ਸਿੰਘ ਸਰਾਭਾ ਅਜੇ ਛੋਟੀ ਉਮਰ ਦਾ ਹੀ ਸੀ ਜਦੋਂ ਉਸ ਦੇ ਪਿਤਾ ਦਾ ਦਿਹਾਂਤ ਹੋ ਗਿਆ। ਆਪਣੇ ਦਾਦੇ ਸ. ਬਦਨ ਸਿੰਘ ਦੀ ਸਰਪ੍ਰਸਤੀ ਹੇਠ ਸਕੂਲੀ ਵਿੱਦਿਆ ਪਿੰਡ ਦੇ ਸਕੂਲ ਤੋਂ ਪ੍ਰਾਪਤ ਕੀਤੀ। ਉਪਰੰਤ ਆਪਣੇ ਉੜੀਸਾ ਵਿਖੇ ਚਾਚੇ ਕੋਲ ਜਾ ਕੇ ਦਾਖਲਾ ਲੈ ਲਿਆ। ਇਨ੍ਹਾਂ ਦਿਨਾਂ ਵਿਚ ਉੜੀਸਾ ਅਤੇ ਬੰਗਾਲ ਵਿਚ ਅਜ਼ਾਦੀ ਲਈ ਸੰਘਰਸ਼ ਸ਼ੁਰੂ ਹੋ ਚੁੱਕਾ ਸੀ। ਜਿਸ ਨੇ ਸ. ਕਰਤਾਰ ਸਿੰਘ ਸਰਾਭੇ ਦੇ ਦਿਲ ਨੂੰ ਟੁੰਭਣਾ ਸ਼ੁਰੂ ਕਰ ਦਿੱਤਾ। ਇੱਥੇ ਰਹਿੰਦਿਆਂ ਹੀ ਸ. ਕਰਤਾਰ ਸਿੰਘ ਸਰਾਭੇ ਪੰਜਾਬੀ ਦੇ ਨਾਲ ਨਾਲ ਹਿੰਦੀ, ਉਰਦੂ ਅਤੇ ਅੰਗਰੇਜ਼ੀ ਭਾਸ਼ਾ ਵਿਚ ਮੁਹਾਰਤ ਹਾਸਲ ਕਰ ਲਈ। ਦਸਵੀਂ ਪਾਸ ਕਰਨ ਉਪਰੰਤ ਸਰਾਭੇ ਨੂੰ ਉਚੇਰੀ ਸਿੱਖਿਆ ਪ੍ਰਾਪਤ ਕਰਨ ਲਈ ਅਮਰੀਕਾ ਚਲਾ ਗਿਆ। ਜਿੱਥੇ ਆਪ ਨੇ ਸੰਨ ੧੯੧੨ ਈ: ਵਿਚ ਬਰਕਲੇ ਵਿਖੇ ਕੈਲੀਫੋਰਨੀਆ ਯੂਨੀਵਰਸਿਟੀ ਵਿਚ ਰਸਾਇਣ ਵਿਗਿਆਨ ਦੀ ਉੱਚ-ਸਿੱਖਿਆ ਲਈ ਦਾਖਲਾ ਲੈ ਲਿਆ।

ਸੰਨ ੧੯੧੩ ਈ: ਵਿਚ ਇੱਥੇ ਹੀ ਆਪ ਗ਼ਦਰ ਲਹਿਰ ਤੋਂ ਪ੍ਰਭਾਵਿਤ ਹੋ ਕੇ ਗ਼ਦਰ ਲਹਿਰ ਦੀ ਪ੍ਰੈੱਸ ਵਿਚ ਕੰਮ ਕਰਨ ਲੱਗ ਪਏ। ਪ੍ਰੈੱਸ ਵਿਚ ਕੰਮ ਕਰਦਿਆਂ ਜਿਸ ਪਰਚੇ ਦੀ ਜ਼ਿੰਮੇਵਾਰੀ ਆਪ ਨੂੰ ਸੌਂਪੀ ਗਈ ਉਸ ਦਾ ਪਹਿਲਾ ਨਾਮ 'ਹਿੰਦ ਐਸੋਸੀਏਸ਼ਨ ਆਫ਼ ਪੈਸਿਫ਼ਿਕ ਕੋਸਟ' ਸੀ ਬਾਅਦ ਵਿਚ ਇਸ ਦਾ ਨਾਂ ਬਦਲ ਕੇ 'ਗ਼ਦਰ ਲਹਿਰ' ਰੱਖਿਆ ਗਿਆ। 'ਗ਼ਦਰ' ਦਾ ਪਹਿਲਾ ਪਰਚਾ ਉਰਦੂ ਵਿਚ ਕੱਢਿਆ ਗਿਆ। ਇਸ ਦਾ ਪੰਜਾਬੀ ਪ੍ਰਕਾਸ਼ਨ ੮ ਦਸੰਬਰ, ੧੯੧੩ ਤੋਂ ਸ਼ੁਰੂ ਹੋਇਆ। ਕੁਝ ਸਮਾਂ ਬਾਅਦ ਇਹ ਹਿੰਦੀ ਅਤੇ ਅੰਗਰੇਜ਼ੀ ਵਿਚ ਛਪਣਾ ਸ਼ੁਰੂ ਹੋ ਗਿਆ। ਪੰਜਾਬੀ ਪਰਚੇ ਦੀ ਸਾਰੀ ਦੇਖ-ਰੇਖ ਸ. ਕਰਤਾਰ ਸਿੰਘ ਸਰਾਭਾ ਵੱਲੋਂ ਹੀ ਕੀਤੀ ਜਾਂਦੀ ਸੀ। ਆਪ ਇਸ ਵਿਚ ਜੋਸ਼ੀਲੀਆਂ ਕਵਿਤਾਵਾਂ ਲਿਖ ਕੇ ਛਾਪਣ ਲੱਗੇ।

ਵਿਸ਼ਵ-ਯੁੱਧ ਛਿੜ ਗਿਆ ਜਿਸ ਕਾਰਨ ਆਪ ਨੂੰ ਭਾਰਤ ਵਾਪਸ ਪਰਤਨਾ ਪਿਆ। ਆਪ ੧੫ ਸਤੰਬਰ, ੧੯੧੪ ਈ: ਨੂੰ ਭਾਰਤ ਵਾਪਸ ਆ ਗਏ। ਭਾਰਤ ਆ ਕੇ ਵੀ ਆਪ ਲਾਹੌਰ ਵਿਖੇ ਗ਼ਦਰ ਪਾਰਟੀ ਨਾਲ ਕੰਮ ਕਰਦੇ ਰਹੇ। ੧੦ ਫਰਵਰੀ, ੧੯੧੪ ਈ: ਨੂੰ 'ਗ਼ਦਰ' ਪਰਚੇ ਵਿਚ ਇਕ ਇਸ਼ਤਿਹਾਰ ਛਾਪਿਆ ਗਿਆ। ਜਿਸ ਦੀ ਇਬਰਤ ਸੀ— "ਜ਼ਰੂਰਤ ਹੈ ਜ਼ਰੂਰਤ ਹੈ-ਨਿਡਰ ਅਤੇ ਬਹਾਦਰ ਸਿਪਾਹੀਆਂ ਦੀ, ਹਿੰਦੋਸਤਾਨ ਵਿਚ ਗ਼ਦਰ ਮਚਾਉਣ ਵਾਸਤੇ। ਤਨਖਾਹ-ਮੌਤ ਇਨਾਮ-ਸ਼ਹੀਦੀ ਪੈਨਸ਼ਨ-ਆਜ਼ਾਦੀ ਮੁਕਾਮ-ਮੈਦਾਨ-ਏ-ਜੰਗ-ਹਿੰਦੋਸਤਾਨ।"

ਹਥਿਆਰਬੰਦ ਲੜਾਈ ਲਈ ਚੰਗੇ ਹਥਿਆਰਾਂ ਅਤੇ ਸਿਖਲਾਈ ਦੀ ਜ਼ਰੂਰਤ ਸੀ। ਇਸ ਲਈ ਅਜ਼ਾਦੀ ਘੁਲਾਟੀਆਂ ਨੂੰ ਅਮਰੀਕਾ ਸਥਿਤ ਕਈ ਕੇਂਦਰਾਂ ਵਿਚ ਭੇਜਿਆ ਗਿਆ। ਸ. ਕਰਤਾਰ ਸਿੰਘ ਸਰਾਭਾ ਨੂੰ ਵੀ ਹਵਾਈ ਜਹਾਜ਼ ਚਲਾਉਣ ਅਤੇ

ਮੁਰੰਮਤ ਕਰਨ ਦੀ ਸਿੱਖਿਆ ਲੈਣ ਲਈ ਨਿਊਯਾਰਕ ਭੇਜਿਆ ਗਿਆ। ਜਿੱਥੇ ਆਪ ਜੀ ਨੇ ਨੇ ੬ ਮਹੀਨੇ ਦੀ ਸਿਖਲਾਈ ਸਿਰਫ ੪ ਮਹੀਨਿਆਂ ਵਿਚ ਪ੍ਰਾਪਤ ਕਰ ਲਈ।ਗ਼ਦਰ ਦੀਆਂ ਇਹ ਤਿਆਰੀਆਂ ਚੱਲ ਹੀ ਰਹੀਆਂ ਸਨ ਕਿ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਵਾਪਰ ਗਈ।

੧੬-੧੭ ਅਕਤੂਬਰ, ੧੯੧੪ ਈ: ਵਿਚ ਸ. ਕਰਤਾਰ ਸਿੰਘ ਸਰਾਭਾ ਨੇ ਸ੍ਰੀ ਅੰਮ੍ਰਿਤਸਰ ਵਿਖੇ ਭਾਈ ਨਾਨਕ ਸਿੰਘ ਦੇ ਘਰ ਇਕ ਮੀਟਿੰਗ ਕੀਤੀ। ਇਸ ਵਿਚ ਫੈਸਲੇ ਕੀਤੇ ਗਏ ਕਿ:

-ਸੁਦੇਸ਼ ਪਰਤਣ ਵਾਲੇ ਗ਼ਦਰੀਆਂ ਦੀਆਂ ਸੂਚੀਆਂ ਤਿਆਰ ਕੀਤੀਆਂ ਜਾਣ।

-ਲਹਿਰ ਦੇ ਪ੍ਰੋਗਰਾਮਾਂ ਨੂੰ ਚਲਾਉਣ ਲਈ ਫੰਡ ਅਤੇ ਹਥਿਆਰ ਇਕੱਠੇ ਕੀਤੇ ਜਾਣ।

-ਲਹਿਰ ਦੇ ਪ੍ਰੋਗਰਾਮਾਂ ਨੂੰ ਅਮਲੀ ਰੂਪ ਦੇਣ ਲਈ ਫੌਜੀ ਛਾਉਣੀਆਂ ਨਾਲ ਸੰਪਰਕ ਕੀਤਾ ਜਾਵੇ ਅਤੇ ਗ਼ਦਰ ਦੀ ਤਾਰੀਖ ਨਿਸ਼ਚਿਤ ਕੀਤੀ ਜਾਵੇ ਤਾਂ ਕਿ ਅੰਗਰੇਜ਼ ਦੇਸ਼ ਛੱਡ ਜਾਣ ਲਈ ਮਜਬੂਰ ਹੋ ਜਾਣ।

ਉਨ੍ਹਾਂ ਦਿਨਾਂ ਵਿਚ ਭਲੋਵਾਲ ਸਕੂਲ ਵਿਚ ਬੱਚਿਆਂ ਨੂੰ ਪੜਾ ਰਹੇ ਮਾਸਟਰ ਦਲੀਪ ਸਿੰਘ ਜੀ ਵੀ ਸੁਤੰਤਰਤਾ ਸੰਗਰਾਮ ਵਿਚ ਦਿਲਚਸਪੀ ਰੱਖਦੇ ਸਨ। ਪਰ ਭਲੋਵਾਲ ਪਿੰਡ ਦੇ ਸਰਕਾਰੀ ਸਕੂਲ ਵਿਚ ਰਾਜਨੀਤਿਕ ਸਾਹਿਤ ਪੜ੍ਹਨ/ਪੜ੍ਹਾਉਣ ਅਤੇ ਗੱਲਾਂ ਕਰਨ ਦੀ ਸਖ਼ਤ ਮਨਾਹੀ ਸੀ। ਇਸ ਦੇ ਬਾਵਜੂਦ ਮਾਸਟਰ ਦਲੀਪ ਸਿੰਘ ਕੋਲ 'ਗ਼ਦਰ' ਅਖਬਾਰ ਆਉਂਦਾ ਸੀ। ਵਿਦਿਆਰਥੀ ਸਕੂਲ ਮੈਨੇਜਮੈਂਟ ਤੋਂ ਲੁੱਕ-ਛਿੱਪ ਕੇ ਰਾਜਨੀਤਿਕ ਗੱਲਾਂ ਕਰ ਆਪਣੀ ਜਗਿਆਸਾ ਸ਼ਾਂਤ ਕਰਨ ਦੀ ਕੋਸ਼ਿਸ਼ ਕਰ ਲੈਂਦੇ ਸਨ। ਇਸੇ ਤਹਿਤ ਹੀ ਸ. ਗੁਰਦਰਸ਼ਨ ਸਿੰਘ, ਮਾਸਟਰ ਦਲੀਪ ਸਿੰਘ ਜੀ ਤੋਂ 'ਗ਼ਦਰ' ਅਖ਼ਬਾਰ ਮੰਗ ਕੇ ਚੋਰੀ-ਛਿਪੇ ਪੜ੍ਹਨ ਲੱਗ ਪਿਆ। ਜਿੱਥੇ ਇਹ ਅਖਬਾਰ ਉਹ ਆਪ ਪੜ੍ਹਦਾ, ਉੱਥੇ ਆਪਣੀ ਭੈਣ ਰਘਬੀਰ ਕੌਰ ਨੂੰ ਵੀ ਪੜ੍ਹਾਉਣ ਲੱਗ ਪਿਆ। ਜਿਸ ਕਾਰਨ ਰਘਬੀਰ ਕੌਰ ਨੂੰ ਵੀ ਅਜ਼ਾਦੀ ਸੰਘਰਸ਼ ਬਾਰੇ ਜਾਣਨ ਦੀ ਚੇਟਕ ਲੱਗ ਗਈ। ਅਜ਼ਾਦੀ ਦੀ ਜੰਗ ਨਾਲ ਸੰਬੰਧਿਤ ਸਾਹਿਤ ਪੜ੍ਹਨ ਕਾਰਨ ਰਘਬੀਰ ਕੌਰ ਵਿਚ ਬਹੁਤ ਦਲੇਰੀ ਆ ਗਈ। ਉਹ ਘਰ ਵਿਚ ਹੀ ਕਮਰੇ ਦਾ ਦਰਵਾਜ਼ਾ ਬੰਦ ਕਰ ਗ਼ਦਰ ਲਹਿਰ ਨਾਲ ਸੰਬੰਧਿਤ ਕਵਿਤਾਵਾਂ ਅਤੇ ਹੋਰ ਸਾਹਿਤ ਨੂੰ ਬਹੁਤ ਹੀ ਚਾਅ ਨਾਲ ਬਾਰ-ਬਾਰ ਪੜ੍ਹਦੀ। ਜਿਸ ਨਾਲ ਉਸ ਨੂੰ ਬਹੁਤ ਸਾਰੀਆਂ ਕਵਿਤਾਵਾਂ ਆਦਿ ਯਾਦ ਹੋ ਗਈਆਂ। ਘਰੇਲੂ ਕੰਮ-ਕਾਰ ਕਰਦਿਆਂ ਉਹ ਉਤਸ਼ਾਹ ਨਾਲ ਇਨ੍ਹਾਂ ਕਵਿਤਾਵਾਂ ਨੂੰ ਗੁਣਗੁਣਾਉਂਦੀ ਰਹਿੰਦੀ, ਅਜਿਹਾ ਕਰਦਿਆਂ ਉਸ ਦਾ ਮਨੋਬਲ ਬਹੁਤ ਹੀ ਮਜ਼ਬੂਤ ਹੋ ਗਿਆ। ਪਰ ਅਜਿਹਾ ਕਰਦਿਆਂ ਦੋਵੇਂ ਭੈਣ-ਭਰਾ ਇਸ ਗੱਲ ਦਾ ਬਹੁਤ ਹੀ ਖਿਆਲ ਰੱਖਦੇ ਕਿ ਕਿਤੇ ਉਨ੍ਹਾਂ ਦੇ ਪਿਤਾ ਨੂੰ, ਉਨ੍ਹਾਂ ਦੀ

ਇਸ ਦਿਲਚਸਪੀ ਦਾ ਪਤਾ ਨਾ ਲੱਗ ਜਾਵੇ, ਅਤੇ ਉਹ ਦੁਖੀ ਹੋ ਜਾਣ।

ਇਕ ਦਿਨ ਸ. ਕਰਤਾਰ ਸਿੰਘ ਸਰਾਭਾ ਨੇ ਭਲੋਵਾਲ ਪਿੰਡ ਵਿਖੇ ਮਾਸਟਰ ਦਲੀਪ ਸਿੰਘ ਦੇ ਘਰ ਆਉਣ ਦਾ ਸੁਨੇਹਾ ਭੇਜਿਆ। ਉਸ ਦਿਨ ਮਾਸਟਰ ਜੀ ਨੇ ਗੁਰਦਰਸ਼ਨ ਸਿੰਘ ਅਤੇ ਉਸ ਦੀ ਭੈਣ ਰਘਬੀਰ ਕੌਰ ਦੀ ਦਿਲਚਸਪੀ ਦੇਖਦੇ ਹੋਏ, ਉਨ੍ਹਾਂ ਨੂੰ ਵੀ ਆਪਣੇ ਘਰ ਬੁਲਾ ਲਿਆ। ਸ. ਕਰਤਾਰ ਸਿੰਘ ਸਰਾਭੇ ਨੂੰ ਸਾਖ਼ਸ਼ਾਤ ਸਾਹਮਣੇ ਦੇਖ ਕੇ ਦੋਨਾਂ ਭੈਣ-ਭਰਾਵਾਂ ਦੀ ਖੁਸ਼ੀ ਦਾ ਕੋਈ ਟਿਕਾਣਾ ਨਾ ਰਿਹਾ। ਉਨ੍ਹਾਂ ਦਾ ਆਦਰਸ਼ਕ ਰੋਲ ਮਾਡਲ, ਉਨ੍ਹਾਂ ਦੇ ਸਾਹਮਣੇ ਖੜ੍ਹਾ ਸੀ। ਸ. ਕਰਤਾਰ ਸਿੰਘ ਸਰਾਭੇ ਦੇ ਨਾਲ ਸ. ਹਰਨਾਮ ਸਿੰਘ ਅਤੇ ਸ. ਜਗਤ ਸਿੰਘ ਜੀ ਵੀ ਸਨ। ਸ. ਕਰਤਾਰ ਸਿੰਘ ਸਰਾਭੇ ਨੇ ਬੀਬੀ ਰਘਬੀਰ ਕੌਰ ਨੂੰ ਕਿਹਾ ਕਿ ਅਸੀਂ ਤੈਨੂੰ ਪਾਰਟੀ ਦਾ ਇਕ ਜ਼ਰੂਰੀ ਕੰਮ ਸੌਂਪਣਾ ਚਾਹੁੰਦੇ ਹਾਂ। ਮੈਨੂੰ ਯਕੀਨ ਹੈ ਕਿ ਕੇਵਲ ਤੁਸੀਂ ਹੀ ਉਸ ਕੰਮ ਨੂੰ ਨੇਪਰੇ ਚਾੜ੍ਹ ਸਕਦੇ ਹੋ। ਬੀਬੀ ਰਘਬੀਰ ਕੌਰ ਵੱਲੋਂ ਪੁੱਛਣ 'ਤੇ ਸ. ਕਰਤਾਰ ਸਿੰਘ ਸਰਾਭੇ ਨੇ ਸਮਝਾਇਆ ਕਿ ਉਸ ਦੇ ਨਾਨਕੇ ਪਿੰਡ ਢੁਡਿਆਲ ਵਿਖੇ ਡਾ. ਮਥੁਰਾ ਸਿੰਘ ਦੇ ਘਰ ਅਸਲੇ ਦਾ ਭੰਡਾਰ ਹੈ, ਜਿਸ ਦੀ ਜਾਣਕਾਰੀ ਕੇਵਲ ਉਸ ਦੀ ਪੁੱਤਰੀ ਨੂੰ ਹੀ ਹੈ। ਇਹ ਅਸਲਾ ਉਸ ਤੋਂ ਪ੍ਰਾਪਤ ਕਰ ਕੇ ਦੱਸੇ ਪਤੇ 'ਤੇ ਸੁਰੱਖਿਅਤ ਪਹੁੰਚਾਉਣਾ ਹੈ। ਇਸ ਕੰਮ ਨੂੰ ਸੁਰੱਖਿਅਤ ਨੇਪਰੇ ਚਾੜ੍ਹਨ ਲਈ ਸ. ਕਰਤਾਰ ਸਿੰਘ ਸਰਾਭੇ ਨੇ ਬੀਬੀ ਰਘਬੀਰ ਕੌਰ ਨੂੰ ਇਕ ਪਿਸਤੌਲ ਤੇ ਕੁਝ ਕਾਰਤੂਸ ਵੀ ਦਿੱਤੇ। ਉਪਰੰਤ ਦੋਵੇਂ ਭੈਣ-ਭਰਾ ਇਜਾਜ਼ਤ ਲੈ ਕੇ ਵਾਪਸ ਆਪਣੇ ਪਿੰਡ ਹਰਨਪੁਰ ਆ ਗਏ। ਸ. ਕਰਤਾਰ ਸਿੰਘ ਸਰਾਭੇ ਤੇ ਉਸ ਦੇ ਸਾਥੀਆਂ ਨੇ ਅਸਲਾ ਪ੍ਰਾਪਤ ਕਰਨ ਲਈ ਮਾਸਟਰ ਜੀ ਨੂੰ ਰਸਾਲਦਾਰ ਗੰਡਾ ਸਿੰਘ ਨਾਲ ਗੱਲ ਕਰਨ ਲਈ ਕਿਹਾ। ਮਾਸਟਰ ਦਲੀਪ ਸਿੰਘ ਜੀ ਨੇ ਰਸਾਲਦਾਰ ਗੰਡਾ ਸਿੰਘ ਦੇ ਅਰਦਲੀ ਸ. ਬੂੜ ਸਿੰਘ ਰਾਹੀਂ ਗੱਲ ਕੀਤੀ ਤਾਂ ਉਸ ਨੇ ਭਰੋਸਾ ਦੇ ਦਿੱਤਾ ਕਿ ਉਹ ਦੇਸ਼ ਦੀ ਅਜ਼ਾਦੀ ਲਈ ਜਿੰਨਾ ਮਰਜ਼ੀ ਅਸਲਾ ਲੈ ਜਾਵੇ। ਇਹ ਸਾਰੀ ਗੱਲ ਮਾਸਟਰ ਦਲੀਪ ਸਿੰਘ ਜੀ ਨੇ ਘਰ ਆ ਕੇ ਸ. ਕਰਤਾਰ ਸਿੰਘ ਸਰਾਭਾ ਅਤੇ ਉਸ ਦੇ ਸਾਥੀਆਂ ਨੂੰ ਦੱਸੀ। ਪਰੰਤੂ ਥੋੜ੍ਹੀ ਦੇਰ ਬਾਅਦ ਹੀ ਮਾਸਟਰ ਦਲੀਪ ਸਿੰਘ ਜੀ ਦੇ ਘਰ ਪੁਲਿਸ ਨੇ ਘੇਰਾ ਪਾ ਕੇ ਸ. ਕਰਤਾਰ ਸਿੰਘ ਸਰਾਭਾ ਨੂੰ ਸਾਥੀਆਂ ਸਮੇਤ ਹੱਥਕੜੀਆਂ ਵਿਚ ਜਕੜ ਗ੍ਰਿਫਤਾਰ ਕਰ ਲਿਆ। ਗ੍ਰਿਫ਼ਤਾਰੀ ਉਪਰੰਤ ਦੇਸ਼-ਭਗਤਾਂ ਨੇ ਅੰਗਰੇਜ਼ ਸਰਕਾਰ ਵਿਰੁੱਧ ਜ਼ੋਰਦਾਰ ਨਾਅਰੇ ਲਗਾਏ। ਸ. ਕਰਤਾਰ ਸਿੰਘ ਸਰਾਭਾ ਦੀ ਗ੍ਰਿਫ਼ਤਾਰੀ ਤੋਂ ਅਗਲੇ ਦਿਨ ਹੀ ਮਾਸਟਰ ਦਲੀਪ ਸਿੰਘ ਜੀ ਨੇ ਹਰਨਪੁਰ ਸੋਢੀਆਂ ਪਹੁੰਚ ਕੇ ਦੋਵੇਂ ਭੈਣ-ਭਰਾਵਾਂ ਨੂੰ ਢੁਡਿਆਲ ਨਾ ਜਾਣ ਦੀ ਤਾਕੀਦ ਕੀਤੀ। ਮਾਸਟਰ ਜੀ ਨੇ ਦੱਸਿਆ ਕਿ ਸ. ਕਰਤਾਰ ਸਿੰਘ ਜੀ ਸਰਾਭਾ ਸੰਕੇਤਕ ਭਾਸ਼ਾ ਵਿਚ ਸਮਝਾ ਗਏ ਹਨ ਕਿ ਨਾਨੀ ਨੂੰ ਕਿਹੋ ਕਿ ਨਾਨਕੇ ਨਾ ਜਾਵੇ ਅਤੇ ਸ. ਗੁਰਦਰਸ਼ਨ ਸਿੰਘ ਲਈ ਸੁਨੇਹਾ ਹੈ ਕਿ ਉਹ

ਹੈੱਡਕੁਆਰਟਰ ਵਿਖੇ ਪਹੁੰਚ ਕੇ ਪਾਰਟੀ ਦਾ ਕੰਮ ਸੰਭਾਲੇ।

ਸ. ਕਰਤਾਰ ਸਿੰਘ ਅਤੇ ਉਸ ਦੇ ਸਾਥੀਆਂ ਵਿਰੁੱਧ ਬਗਾਵਤ ਦਾ ਮੁਕੱਦਮਾ ਚਲਾਇਆ ਗਿਆ। ਜਿਸ ਤਹਿਤ ੧੩ ਸਤੰਬਰ ੧੯੧੫ ਈ: ਨੂੰ ਸ. ਕਰਤਾਰ ਸਿੰਘ ਸਰਾਭਾ ਅਤੇ ਇਸ ਦੇ ਹੋਰ ਛੇ ਸਾਥੀਆਂ — ਸ਼੍ਰੀ ਵਿਸ਼ਨੂੰ ਗਣੇਸ਼ ਪਿੰਗਲੇ, ਸ. ਬਖਸ਼ੀਸ਼ ਸਿੰਘ, ਸ. ਸੁਰੈਣ ਸਿੰਘ ਗਿਲਵਾਲੀ (ਸ੍ਰੀ ਅੰਮ੍ਰਿਤਸਰ), ਸ. ਸੁਰਾਇਣ ਸਿੰਘ, ਸ. ਜਗਤ ਸਿੰਘ ਸੁਰ ਸਿੰਘ ਅਤੇ ਭਾਈ ਹਰਨਾਮ ਸਿੰਘ ਸਿਆਲਕੋਟੀ ਨੂੰ ਮੌਤ ਦੀ ਸਜ਼ਾ ਸੁਣਾਈ ਗਈ। ੧੫ ਨਵੰਬਰ, ੧੯੧੫ ਈ: ਨੂੰ ਬੀਬੀ ਰਘਬੀਰ ਕੌਰ ਕਿਸੇ ਨਾ ਕਿਸੇ ਤਰ੍ਹਾਂ ਹੀਲਾ-ਵਸੀਲਾ ਕਰ ਸ. ਕਰਤਾਰ ਸਿੰਘ ਸਰਾਭਾ ਦੀ ਮੁਲਾਕਾਤ ਲਈ ਜੇਲ੍ਹ ਪਹੁੰਚ ਗਈ। ਜਿੱਥੇ ਸਰਾਭਾ ਉਸ ਨੂੰ ਦੇਖ ਕੇ ਹੈਰਾਨ ਰਹਿ ਗਿਆ। ਉਸ ਦੇ ਪੁੱਛਣ 'ਤੇ ਕਿ ਉਸ ਨੂੰ ਜੇਲ੍ਹ ਵਿਚ ਸਰਾਭੇ ਦੀ ਮੁਲਾਕਾਤ ਲਈ ਇਜਾਜ਼ਤ ਕਿਵੇਂ ਮਿਲੀ? ਬੀਬੀ ਰਘਬੀਰ ਕੌਰ ਨੇ ਦੱਸਿਆ ਕਿ ਉਸ ਨੇ ਜੇਲ੍ਹ ਦੇ ਦਰੋਗੇ ਨੂੰ ਆਪਣੀ ਪਹਿਚਾਣ ਸ. ਕਰਤਾਰ ਸਿੰਘ ਸਰਾਭਾ ਦੀ ਪਤਨੀ ਦੇ ਰੂਪ ਵਿਚ ਕਰਵਾਈ ਹੈ। ਇਸ ਲਈ ਅੱਜ ਤੋਂ ਬਾਅਦ ਮੈਂ ਰਹਿੰਦੀ ਜ਼ਿੰਦਗੀ ਤੁਹਾਡੀ ਪਤਨੀ ਦੇ ਰੂਪ ਵਿਚ ਹੀ ਬਸਰ ਕਰਾਂਗੀ। ਮੇਰੇ ਸਿਰ 'ਤੇ ਜੋ ਲਾਲ ਸ਼ਾਲ ਹੈ, ਇਸ ਨੂੰ ਹੀ ਲਾਲ ਸਾਲੂ ਸਮਝ ਕੇ ਮੈਨੂੰ ਅਸ਼ੀਰਵਾਦ ਦਿਓ ਅਤੇ ਮੇਰੀ ਲਾਜ ਰੱਖ ਲਓ। ਲੰਬੀ ਜਦੋ-ਜਹਿਦ ਤੋਂ ਬਾਅਦ ਸ. ਕਰਤਾਰ ਸਿੰਘ ਸਰਾਭੇ ਨੇ ਹਾਂ ਕਰ ਦਿੱਤੀ। ਮੁਲਾਕਾਤ ਦਾ ਸਮਾਂ ਖਤਮ ਹੋਣ 'ਤੇ ਵਿਛੜਣ ਲੱਗਿਆਂ ਬੀਬੀ ਰਘਬੀਰ ਕੌਰ ਨੇ ਉੱਚੀ ਆਵਾਜ਼ ਵਿਚ ਕਿਹਾ, "ਦੇਖਣਾ ਫਾਂਸੀ ਦੇ ਤਖ਼ਤੇ 'ਤੇ ਡੋਲ ਨਾ ਜਾਣਾ ਮੇਰੇ ਸਿਰਤਾਜ!"

੧੬ ਨਵੰਬਰ ੧੯੧੫ ਈ: ਨੂੰ ਸਵੇਰੇ ੨੦ ਸਾਲ ਦੀ ਉਮਰ ਵਿਚ ਲਾਹੌਰ ਦੀ ਸੈਂਟਰਲ ਜੇਲ੍ਹ ਵਿਚ ਇਨ੍ਹਾਂ ਨੂੰ ਸਾਥੀਆਂ ਸਮੇਤ ਫਾਂਸੀ ਲਗਾ ਦਿੱਤਾ ਗਿਆ। ਫਾਂਸੀ ਚੜ੍ਹਣ ਤੋਂ ਇਕ ਦਿਨ ਪਹਿਲਾਂ ਆਪ ਨੇ ਦੇਸ਼ ਵਾਸੀਆਂ ਦੇ ਨਾਂ 'ਗ਼ਦਰ' ਪਰਚੇ ਲਈ ਇਕ ਕਵਿਤਾ ਲਿਖੀ—

*ਦੇਸ਼ ਵਾਸੀਓ ਰੱਖਣਾ ਯਾਦ ਸਾਨੂੰ, ਕਿਤੇ ਦਿਲਾਂ 'ਚੋਂ ਨਾ ਭੁਲਾ ਜਾਣਾ।*
*ਖਾਤਰ ਵਤਨ ਲਈ ਹੀ ਲਗੇ ਹਾਂ ਚੜਨ ਫਾਂਸੀ ਸਾਨੂੰ ਵੇਖ ਕੇ ਨਾ ਘਬਰਾ ਜਾਣਾ।*

ਉਧਰ ਉਸੇ ਹੀ ਦਿਨ ੧੬ ਨਵੰਬਰ ੧੯੧੫ ਈ: ਨੂੰ ਬੀਬੀ ਰਘਬੀਰ ਕੌਰ ਪਿੰਡ ਭਲੋਵਾਲ ਦੇ ਚੱਕ ਨੰਬਰ ੫ ਦੇ ਸਰਕਾਰੀ ਫਾਰਮ 'ਤੇ ਪਹੁੰਚ ਗਈ। ਉਸ ਨੇ ਜਾਂਦੀ ਨੇ ਹੀ ਰਸਾਲਦਾਰ ਗੰਡਾ ਸਿੰਘ ਦੀ ਹਿੱਕ ਵਿਚ ਗੋਲੀਆਂ ਮਾਰ ਕੇ ਕਿਹਾ, "ਇਹ ਹੈ ਗ਼ਦਾਰਾ ਤੇਰੇ ਤਿੰਨ ਮੁਰੱਬਿਆਂ ਦਾ ਇਨਾਮ!" ਉਪਰੰਤ ਬੀਬੀ ਰਘਬੀਰ ਕੌਰ ਨੇ ਆਪਣੀ ਕਨਪਟੀ 'ਤੇ ਪਿਸਤੌਲ ਰੱਖ ਕੇ ਇਕ ਗੋਲੀ ਚਲਾਈ ਤੇ ਸ਼ਹੀਦ ਹੋ ਕੇ ਅਜ਼ਾਦੀ ਦੇ ਪਰਵਾਨਿਆਂ ਵਿਚ ਆਪਣਾ ਨਾਂ ਸਦਾ ਲਈ ਰੋਸ਼ਨ ਕਰ ਗਈ। ਅਜ਼ਾਦੀ ਦੀ ਸ਼ਮਾਂ 'ਤੇ ਕੁਰਬਾਨ ਹੋ ਜਾਣ ਵਾਲੇ ਇਨ੍ਹਾਂ ਗੁੰਮਨਾਮ ਪ੍ਰਵਾਨਿਆਂ ਨੂੰ ਕੋਟਿ-ਕੋਟਿ ਪ੍ਰਣਾਮ ਹੈ। ■

# ਰਹਿਤਨਾਮਿਆਂ ਦੇ ਵਿਸ਼ੇਸ਼ ਸੰਦਰਭ 'ਚ
# ਸਿੱਖ ਅਤੇ ਕੇਸ

*-ਡਾ. ਕੁਲਵਿੰਦਰ ਸਿੰਘ**

ਪਾਰਬ੍ਰਹਮ ਪਰਮੇਸ਼ਰ ਨੇ ਦੁਖੀ ਲੋਕਾਈ ਦੀ ਪੁਕਾਰ ਸੁਣ ਕੇ ਗੁਰ-ਪਰਮੇਸ਼ਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਵਿਚ ਸੱਚ ਦਾ ਮਾਰਗ ਚਲਾਉਣ ਲਈ ਭੇਜਿਆ। ਸੰਸਾਰ ਉਪਰ ਆ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਨਵੇਕਲਾ ਰਾਹ ਚਲਾਇਆ, ਉਸਨੇ ਸਿੱਖ ਪੰਥ ਦੇ ਨਾਮ ਨਾਲ ਪਰੀਚਿਤ ਹੋ ਕੇ, ਗੁਰੂ ਸਾਹਿਬ ਦੇ ਸਮੇਂ ਤੋਂ ਲੈ ਕੇ ਲੋਕਾਈ ਦਾ ਮਾਰਗ-ਦਰਸ਼ਨ ਕੀਤਾ ਹੈ। ਪਾਰਬ੍ਰਹਮ ਪਰਮੇਸ਼ਰ ਵਿੱਚੋਂ ਪ੍ਰਗਟ ਹੋਈ ਨਾਨਕ ਜੋਤਿ ਦੇ ਬਚਨਾਂ ਅਤੇ ਕਰਮਾਂ ਨੂੰ ਸਿੱਖ ਜਗਤ ਦੇ ਵਿਚ ਰੱਬੀ ਬਚਨ ਤੇ ਕਰਮ ਸਮਝਿਆ ਜਾਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਜਿਸ ਮਨੁੱਖ ਦੀ ਘਾੜਤ ਸ਼ੁਰੂ ਹੋਈ ਸੀ, ਉਸਦੀ ਸੰਪੂਰਣਤਾ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ੧੬੯੯ ਈ. ਵਿਚ ਵੈਸਾਖੀ ਵਾਲੇ ਦਿਨ ਪੂਰੀ ਹੋਈ। ਗੁਰੂ ਸਾਹਿਬਾਨ ਦੁਆਰਾ ਘੜੇ ਗਏ ਪੂਰਨ ਮਨੁੱਖ ਜਿਸਨੂੰ ਸਿੱਖ ਦੀ ਸੰਗਿਆ ਦਿੱਤੀ ਗਈ, ਨੂੰ ਇਕ ਮਰਯਾਦਾਮਈ ਜੀਵਨ ਜਿਊਣ ਲਈ ਗੁਰੂ ਪ੍ਰਤੀ ਵਚਨਬੱਧ ਹੋਣਾ ਪਿਆ। ਮਰਯਾਦਾ ਅਨੁਸਾਰ ਕਰਨਯੋਗ ਕੰਮਾਂ ਨੂੰ ਰਹਿਤ ਅਤੇ ਨਾ ਕਰਨਯੋਗ ਕੰਮਾਂ ਨੂੰ ਕੁਰਹਿਤ ਕਿਹਾ ਜਾਂਦਾ ਹੈ। ਸਿੱਖ ਦੀ ਰਹਿਤ ਤੇ ਕੁਰਹਿਤ ਦਾ ਵਿਚਾਰ ਸਿੱਖ ਧਰਮ ਦੇ ਗ੍ਰੰਥਾਂ, ਪਰੰਪਰਾਵਾਂ, ਸੰਪ੍ਰਦਾਵਾਂ ਆਦਿ ਰਾਹੀਂ ਲਗਾਤਾਰ ਪ੍ਰਵਾਹਿਤ ਹੁੰਦਾ ਰਿਹਾ। ਸਮੇਂ ਦੇ ਬਦਲਣ, ਨਵੇਂ ਗ੍ਰੰਥਾਂ ਦੇ ਹੋਂਦ ਵਿਚ ਆਉਣ ਤੇ ਸੰਪ੍ਰਦਾਵਾਂ ਦੇ ਵਿਕਾਸ ਕਾਰਨ ਰਹਿਤ ਤੇ ਕੁਰਹਿਤ ਬਾਰੇ ਵਿਚਾਰਾਂ ਵਿਚ ਇਕਸਾਰਤਾ ਨਾ ਰਹੀ, ਜਿਸ ਕਾਰਨ ਸਿੱਖ ਧਰਮ ਦੇ ਗ੍ਰੰਥਾਂ, ਸਿੱਖ ਪਰੰਪਰਾਵਾਂ, ਗੁਰੂ ਸਾਹਿਬਾਨ ਤੇ ਸਿੱਖਾਂ ਦੇ ਜੀਵਨ ਤੋਂ ਸੇਧ ਲੈਂਦਿਆਂ ਇਸ ਪੰਥ ਦੇ ਵਿਦਵਾਨ ਪੁਰਸ਼ਾਂ ਨੇ ਸਮੁਚੇ ਸਿੱਖ ਪੰਥ ਲਈ ਇਕ ਮਰਯਾਦਾ ਤਿਆਰ ਕੀਤੀ, ਜਿਸਨੂੰ ਅਸੀਂ 'ਸਿੱਖ ਰਹਿਤ ਮਰਯਾਦਾ' ਦੇ ਨਾਮ ਨਾਲ ਜਾਣਦੇ ਹਾਂ। ਸਿੱਖ ਧਰਮ ਵਿਚ ਕੇਸਾਂ ਨੂੰ ਇਤਨੀ ਮਾਨਤਾ ਦਿੱਤੀ ਗਈ ਹੈ ਕਿ ਜੋ ਵਿਅਕਤੀ ਕੇਸਾਂ ਦਾ ਧਾਰਨੀ ਹੋਣ ਲਈ ਵਚਨਬੱਧ ਨਹੀਂ ਹੁੰਦਾ, ਉਸ ਨੂੰ ਖੰਡੇ ਦੀ ਪਾਹੁਲ ਨਹੀਂ ਦਿੱਤੀ ਜਾਂਦੀ। ਸਿੱਖ ਰਹਿਤ ਮਰਯਾਦਾ ਵਿਚ ਲਿਖਿਆ ਗਿਆ ਹੈ ਕਿ ਸਿੱਖ ਆਪਣੇ ਲੜਕੇ ਲੜਕੀਆਂ ਦੇ ਕੇਸ ਸਾਬਤ ਰਖੇ, ਦਾੜ੍ਹਾ ਨਾ ਰੰਗੇ। ਸਿੱਖ ਰਹਿਤ ਮਰਯਾਦਾ ਵਿਚ ਖੰਡੇ ਦੀ ਪਾਹੁਲ ਲੈ ਚੁੱਕੇ ਸਿੰਘ ਦੀ ਪੰਜ-ਕਕਾਰੀ ਰਹਿਤ ਦਾ ਜੋ ਜ਼ਿਕਰ ਕੀਤਾ ਗਿਆ ਹੈ, ਉਸ ਵਿਚ ਸਿੰਘ ਰਹਿਤ ਦੇ ਕੁਦਰਤੀ ਚਿੰਨ੍ਹ ਕੇਸਾਂ ਨੂੰ ਪ੍ਰਥਮ ਸਥਾਨ 'ਤੇ ਰੱਖਿਆ ਗਿਆ ਹੈ ਅਤੇ ਇਸੇ ਤਰ੍ਹਾਂ ਚਾਰ

**Dr. Balbir Singh Sahitya Kendra, 20, Pritam Road, Dehradun, M. 099976-79655*

ਕੁਰਹਿਤਾਂ ਵਿੱਚੋਂ ਕੇਸਾਂ ਦੀ ਬੇ-ਅਦਬੀ ਨੂੰ ਪ੍ਰਥਮ ਸਥਾਨ ਦਿਤਾ ਗਿਆ ਹੈ। ਸਿੱਖ ਰਹਿਤ ਮਰਯਾਦਾ ਨੂੰ ਸੰਖੇਪ ਰੱਖਣ ਦੇ ਮਕਸਦ ਕਾਰਨ ਇਸ ਵਿਚ ਬਹੁਤ ਲੰਮੀਆਂ ਵਿਚਾਰਾਂ ਨਹੀਂ ਕੀਤੀਆਂ ਗਈਆਂ। ਸਿੱਖ ਧਰਮ ਵਿਚ ਕੇਸਾਂ ਦੀ ਮਹੱਤਤਾ ਬਾਰੇ ਵਿਸਤ੍ਰਿਤ ਜਾਣਕਾਰੀ ਸਾਨੂੰ ਰਹਿਤਨਾਮਿਆਂ ਵਿੱਚੋਂ ਪ੍ਰਾਪਤ ਹੁੰਦੀ ਹੈ, ਜਿਸ ਦੀ ਵਿਚਾਰ ਅਸੀਂ ਇਸ ਲੇਖ ਵਿਚ ਕਰਨੀ ਹੈ। ਇਸ ਵਿਚਾਰ ਦਾ ਆਧਾਰ ਭਾਈ ਨੰਦ ਲਾਲ, ਭਾਈ ਦਯਾ ਸਿੰਘ, ਭਾਈ ਚਉਪਾ ਸਿੰਘ, ਭਾਈ ਦੇਸਾ ਸਿੰਘ ਅਤੇ ਭਾਈ ਸਾਹਿਬ ਸਿੰਘ ਦੇ ਰਹਿਤਨਾਮਿਆਂ ਨੂੰ ਬਣਾਇਆ ਗਿਆ ਹੈ।

ਰਹਿਤਨਾਮਿਆਂ ਵਿਚ ਕੇਸਾਂ ਨੂੰ ਸਿੱਖੀ ਦੀ ਨਿਸ਼ਾਨੀ ਅਤੇ ਗੁਰੂ ਕੀ ਮੋਹਰ ਕਿਹਾ ਗਿਆ ਹੈ। ਭਾਈ ਚਉਪਾ ਸਿੰਘ ਅਨੁਸਾਰ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ[੧] ਤਾਂ ਪੰਜਾਂ ਪਿਆਰਿਆਂ ਭਾਈ ਦਯਾ ਸਿੰਘ, ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮੁਹਕਮ ਸਿੰਘ ਦੇ ਕੇਸਾਂ ਵਿਚ ਖੰਡੇ ਦੀ ਪਾਹੁਲ ਦੇ ਪੰਜ ਛੱਟੇ ਮਾਰੇ ਗਏ ਸਨ। ਇਨ੍ਹਾਂ ਪੰਜ ਪਿਆਰਿਆਂ ਤੋਂ ਬਾਅਦ ਭਾਈ ਧੰਨਾ ਸਿੰਘ, ਭਾਈ ਹਰੀ ਸਿੰਘ, ਭਾਈ ਮੇਵਾ ਸਿੰਘ ਤੇ ਭਾਈ ਜੋਧ ਸਿੰਘ ਨੇ ਵੀ ਸ੍ਰੀ ਗੁਰੂ ਜੀ ਨੂੰ ਪਾਹੁਲ ਛਕਾਉਣ ਲਈ ਬੇਨਤੀ ਕੀਤੀ। ਸ੍ਰੀ ਗੁਰੂ ਜੀ ਨੇ ਪਹਿਲਾਂ ਇਨ੍ਹਾਂ ਕੋਲੋਂ ਕੇਸਾਧਾਰੀ ਹੋਣ ਦਾ ਵਚਨ ਲਿਆ, ਉਪਰੰਤ ਪੰਜ ਪਿਆਰਿਆਂ ਤੋਂ ਪਾਹੁਲ ਲੈਣ ਲਈ ਕਿਹਾ। ਭਾਈ ਚਉਪਾ ਸਿੰਘ ਅਨੁਸਾਰ ਉਸ ਦਿਨ ਪੈਂਤੀ ਸਿੱਖ ਅਤੇ ਤੀਜੇ ਦਿਨ ਸਾਰੇ ਸਿੱਖ ਕੇਸਾਧਾਰੀ ਹੋਏ। ਗੁਰੂ ਸਾਹਿਬ ਨੇ ਕੇਸਾਧਾਰੀ ਸਿੱਖਾਂ ਦਾ ਬਹੁਤ ਮਾਨ ਵਧਾਇਆ। ਭਾਈ ਚਉਪਾ ਸਿੰਘ ਅਨੁਸਾਰ, "ਇਸ ਜੁਗਤਿ ਕਰਿ ਸਾਹਿਬ ਪੰਥ ਨਿਖੇੜਿਆ। ਨਿਸ਼ਾਨੀ ਸਿੱਖੀ ਦੀ ਕੇਸ ਮਿਲੇ।"[੨] ਕੇਸ ਸਿੱਖੀ ਦੀ ਨਿਸ਼ਾਨੀ ਹਨ ਅਤੇ ਗੁਰੂ ਦੀ ਮੋਹਰ ਹਨ, ਇਸ ਲਈ ਇਨ੍ਹਾਂ ਦੀ ਸਾਂਭ-ਸੰਭਾਲ ਪ੍ਰਤੀ ਸਿੱਖ ਨੂੰ ਸਦਾ ਸੁਚੇਤ ਰਹਿਣਾ ਚਾਹੀਦਾ ਹੈ, "ਗੁਰੂ ਕਾ ਸਿੱਖ ਕੇਸਾਂ ਦੀ ਪਾਲਣਾ ਕਰੈ। ਦੋ ਵਕਤ ਕੰਘਾ ਹੋਵੈ, ਧੋਵੇ ਦਹੀਂ ਨਾਲ, ਮੈਲਾ ਹੱਥ ਨਾ ਲਾਏ, ਜੀਉ ਨ ਪਵਣੇ ਦੇਵੇ। ਸੁਚੇਤ ਰਹੈ। ਗੁਰੂ ਕਾ ਸਿੱਖ ਕੇਸ ਮੋਹਰ ਨਿਸ਼ਾਨੀ ਸਿੱਖੀ ਦੀ ਜਾਣੇ।"[੩] ਇਕ ਹੋਰ ਥਾਂ ਭਾਈ ਚਉਪਾ ਸਿੰਘ ਲਿਖਦਾ ਹੈ ਕਿ ਖਾਲਸਾ ਪੰਥ ਅਕਾਲ ਪੁਰਖ ਵਾਹਿਗੁਰੂ ਦੇ ਹੁਕਮ ਨਾਲ ਸਾਜਿਆ ਗਿਆ ਹੈ, ਕੇਸ ਸਿੱਖੀ ਦੀ ਨਿਸ਼ਾਨੀ ਤੇ ਗੁਰੂ ਦੀ ਮੋਹਰ ਹਨ। ਗੁਰੂ ਦੇ ਸਿੱਖ ਨੇ ਸਿੱਖੀ ਕੇਸਾਂ ਨਾਲ ਨਿਭਾਉਣੀ ਹੈ।[੪] ਇਸੇ ਤਰ੍ਹਾਂ ਭਾਈ ਦੇਸਾ ਸਿੰਘ ਨੇ ਵੀ ਕੇਸਾਂ ਨੂੰ ਗੁਰੂ ਦੀ ਮੋਹਰ ਲਿਖਿਆ ਹੈ-

*ਏਕ ਪਾਖ ਬੀਤੇ ਹੈ ਜਬਹੀ। ਦਧੀ ਸੋਂ ਕੇਸ ਨੁਵਾਵੈ ਤਬ ਹੀ।*
*ਕੇਸਨ ਧੂਪ ਦੇਇ ਸੁਚ ਪਾਵਨ। ਹੈ ਇਹ ਗੁਰੂ ਕੀ ਮੋਹਰ ਸੁਹਾਵਨ।"*[੫]

ਭਾਈ ਸਾਹਿਬ ਸਿੰਘ ਦੇ ਰਹਿਤਨਾਮੇ ਵਿਚ ਇਕ ਸੰਵਾਦ ਦਰਜ ਹੈ, ਜਿਸ ਵਿਚ ਸਿੱਖਾਂ ਨੇ ਗੁਰੂ ਸਾਹਿਬ ਨੂੰ ਸਵਾਲ ਕੀਤਾ ਕਿ ਸਿੱਖ ਦੀ ਰਹਿਣੀ ਕੀ ਹੈ ਅਤੇ ਕਿਸ

ਨੂੰ ਸਿੱਖ ਸਮਝ ਕੇ ਦਾਨ ਦੇਣਾ ਚਾਹੀਦਾ ਹੈ। ਜਿਸਦਾ ਉੱਤਰ ਦਿੰਦਿਆਂ ਗੁਰੂ ਸਾਹਿਬ ਨੇ ਸਪੱਸ਼ਟ ਕੀਤਾ ਕਿ ਸਿੱਖ ਤਿੰਨ ਪ੍ਰਕਾਰ ਦੇ ਹਨ- ਸਹਿਜੀ (ਕੇਸਾਧਾਰੀ), ਖੰਡ (ਖੰਡੇ ਦੀ ਪਾਹੁਲ ਲੈਣ ਵਾਲੇ) ਤੇ ਚਰਨੀ (ਚਰਨ ਪਾਹੁਲ ਲੈਣ ਵਾਲੇ)। ਮੇਰੇ ਇਹ ਤਿੰਨੋ ਪ੍ਰਕਾਰ ਦੇ ਸਿੱਖ ਕੇਸਾਧਾਰੀ ਹਨ। ਮੈਨੂੰ ਸਿੱਖ ਦੇ ਕੇਸ ਪਿਆਰੇ ਲਗਦੇ ਹਨ, ਪਰ ਜਿਹੜੇ ਸਿੱਖ ਪਾਹੁਲ ਨਹੀਂ ਲੈਂਦੇ ਕੇਵਲ ਕੇਸ ਰੱਖਦੇ ਹਨ, ਉਹ ਮੂਰਖ ਸਿੱਖ ਹਨ। ਉਨ੍ਹਾਂ ਨੂੰ ਕਦੇ ਵੀ ਮੇਰਾ ਦਰਸ਼ਨ ਨਹੀਂ ਹੋ ਸਕਦਾ। ਇਸ ਲਈ ਸਿੱਖੋ ਜੋ ਪਾਹੁਲ ਲਏ ਬਿਨਾ ਕੇਸ ਰੱਖਦਾ ਹੈ, ਉਹ ਬ੍ਰਾਹਮਣ ਹੈ, ਜਿਸਨੇ ਭੇਖ ਸਿਰਫ਼ ਦਾਨ ਲੈਣ ਲਈ ਬਣਾਇਆ ਹੈ। ਮੇਰੇ ਸਿੱਖ ਨੂੰ ਚਾਹੀਦਾ ਹੈ ਕਿ ਅਜਿਹੇ ਪਾਖੰਡੀ ਨੂੰ ਆਪਣੇ ਨੇੜੇ ਨਾ ਆਉਣ ਦੇਵੇ। ਜੋ ਮਾਨੁਖ ਮੇਰੇ ਸਿੱਖ ਦਾ ਸਰੂਪ ਬਣਾ ਕੇ ਦਾਨ ਲੈਂਦਾ ਹੈ ਅਤੇ ਵਾਹਿਗੁਰੂ ਤੋਂ ਇਲਾਵਾ ਹੋਰ ਤੁਛ ਦੇਵੀ ਦੇਵਤਿਆਂ ਦੀ ਪੂਜਾ ਕਰਦਾ ਹੈ, ਉਸਨੂੰ ਦਾਨ ਦੇਣਾ ਤਾਂ ਦੂਰ ਮੇਰਾ ਸਿੱਖ ਪਾਣੀ ਦਾ ਗਿਲਾਸ ਵੀ ਨਾ ਦੇਵੇ। ਐਸੇ ਕਪਟੀ ਨੂੰ ਦਿੱਤਾ ਹੋਇਆ ਦਾਨ ਕਿਸੇ ਕੰਮ ਨਹੀਂ ਅਤੇ ਅਜਿਹਾ ਕੇਸਾਧਾਰੀ ਕਪਟੀ, ਚੰਡਾਲ ਸਮਾਨ ਹੈ। ਇਸ ਲਈ ਸਿਰਫ਼ ਕੇਸਾਧਾਰੀ ਨੂੰ ਮੇਰਾ ਸਿੱਖ ਨਾ ਸਮਝਿਓ।[੬] ਭਾਈ ਦੇਸਾ ਸਿੰਘ ਜਿੱਥੇ ਕੇਸਾਂ ਦੀ ਮਹਾਨਤਾ ਨੂੰ ਪ੍ਰਗਟ ਕਰਦਾ ਹੋਇਆ ਕੇਸਾਂ ਨੂੰ ਸਿੱਖੀ ਦਾ ਗਹਿਣਾ ਲਿਖਦਾ ਹੈ, ਓਥੇ ਸ੍ਰੀ ਗੁਰੂ ਜੀ ਦੁਆਰਾ ਦਰਸਾਈ ਰਹਿਤ ਨੂੰ ਛੱਡ ਕੇ ਕੇਵਲ ਕੇਸਾਧਾਰੀ ਹੋਣ ਵਾਲੇ ਮਨੁਖਾਂ ਨੂੰ ਵੇਦ-ਵਿਹੂਣੇ ਬ੍ਰਾਹਮਣਾਂ ਸਮਾਨ ਦੱਸਦਾ ਹੈ-

*ਬੇਦ ਰਹਤ ਜਿਮ ਦਿਜ ਨ ਸੁਹਾਵਤ। ਸੀਲ ਰਹਤ ਕੁਲ ਨਾਰਿ ਨਾ ਭਾਵਤ।*
*ਬੇਗ ਰਹਤ ਜਿਮ ਬਾਜ਼ੀ ਹੀਨ। ਰਹਤ ਬਿਨਾ ਇਹ ਕੇਸ ਮਲੀਨ।*
*ਜਿਉਂ ਕਾਹੂ ਲੇ ਗਧਾ ਨੁਵਾਇਓ। ਫੂਲਮਾਨ ਤਿਹ ਮੂੰਡ ਧਰਾਇਓ।*
*ਤਿਹ ਕਰ ਤਾਂ ਕੀ ਸ਼ੋਭਾ ਨਾਹੀ। ਹਾਸੀ ਜੋਗ ਹੋਇ ਜਗ ਮਾਹੀ।*
*ਤਿਮ ਕੁਰਹਿਤੀਏ ਕੇਸ ਰਖਾਏ। ਕਹਹੁ ਸੋ ਕੈਸੇ ਸ਼ੋਭਾ ਪਾਏ।*
*ਰਹਤ ਸੁ ਕੇਸਨ ਕੋ ਅਤਿ ਭੂਖਨ। ਰਹਤ ਬਿਨਾ ਸਿਰ ਕੇਸ ਭੀ ਦੂਖਨ।*
*ਰਹਤਵਾਨ ਜਗ ਸਿੰਘ ਜੇ ਕੋਈ। ਗੁਰ ਕੇ ਲੋਕ ਬਸੈਂਗੇ ਤੇਈ।*
*ਰਹਣੀ ਰਹੈ ਸੋਈ ਸਿੱਖ ਮੇਰਾ। ਵਹ ਠਾਕੁਰੁ ਮੈਂ ਉਸ ਕਾ ਚੇਰਾ।*[੭]

ਰਹਿਤਨਾਮਿਆਂ ਵਿਚ ਜਿੱਥੇ ਕੇਸਾਂ ਨੂੰ ਸਿੱਖੀ ਦੀ ਨਿਸ਼ਾਨੀ ਤੇ ਗੁਰੂ ਦੀ ਮੋਹਰ ਦਰਸਾਇਆ ਗਿਆ ਹੈ, ਓਥੇ ਕੇਸਾਂ ਦੀ ਪਵਿੱਤ੍ਰਤਾ ਤੇ ਮਹਾਤਮ ਨੂੰ ਵੀ ਪ੍ਰਗਟ ਕੀਤਾ ਗਿਆ ਹੈ। ਭਾਈ ਦੇਸਾ ਸਿੰਘ ਆਪਣੇ ਰਹਿਤਨਾਮੇ ਵਿਚ ਲਿਖਦਾ ਹੈ ਕਿ ਕੇਸਾਂ ਤੋਂ ਬਿਨਾ ਮਨੁੱਖ ਅਧੂਰਾ ਹੈ-

*ਬਸਨ ਬਿਨਾ ਨਾਰੀ ਹੈ ਜੈਸੇ। ਕੇਸਨ ਬਿਨ ਹੋਯ ਨਰ ਤੈਸੇ।*
*ਕੇਸਨ ਨਰ ਧਾਰੇ ਹੈ ਜਬਹੀ। ਪੂਰਨ ਰੂਪ ਹੋਇ ਹੈ ਤਬ ਹੀ।*
*ਕੇਸ ਏਕ ਪੁਨ ਰਹਤ ਜੁ ਪਾਈ। ਤਾਂ ਕੀ ਮਹਿਮਾ ਕਹੀ ਨਾ ਜਾਈ।*[੮]

ਭਾਈ ਦਯਾ ਸਿੰਘ ਦੇ ਰਹਿਤਨਾਮੇ ਵਿਚ ਕੇਸਾਂ ਨੂੰ ਸਿੱਖ ਦੀ ਅਡੋਲ-ਬੁੱਧੀ ਦਾ ਸੂਚਕ ਲਿਖਿਆ ਗਿਆ ਹੈ। ਇਸੇ ਤਰ੍ਹਾਂ ਕੇਸਾਂ ਦੀ ਪਵਿੱਤ੍ਰਤਾ ਜ਼ਾਹਿਰ ਕਰਦਿਆਂ ਲਿਖਿਆ ਗਿਆ ਹੈ ਕਿ ਜਿਸ ਸਥਾਨ ਜਾਂ ਸਰੀਰ ਉੱਪਰ ਕੇਸਾਂ ਦਾ ਜਲ ਪੈਂਦਾ ਹੈ, ਉਹ ਸਥਾਨ/ਸਰੀਰ ਪਵਿੱਤ੍ਰ ਹੋ ਜਾਂਦਾ ਹੈ।[੯] ਭਾਈ ਚੌਪਾ ਸਿੰਘ ਕੇਸਾਧਾਰੀ ਸਿੱਖ ਲਈ ਜੰਞੂ ਟਿੱਕਾ ਵਰਜਿਤ ਕਰਦਿਆਂ ਲਿਖਦਾ ਹੈ, "ਕੇਸਾਧਾਰੀ ਨੂੰ ਜੰਞੂ ਟਿੱਕਾ ਕੇਸ ਹੈਨਿ।"[੧੦] ਰਹਿਤਨਾਮਿਆਂ ਵਿਚ ਕੇਸਾਧਾਰੀ ਸਿੱਖ ਲਈ ਇਹ ਵੀ ਤਾਕੀਦ ਕੀਤੀ ਗਈ ਹੈ ਕਿ ਜੋ ਸਿੱਖ ਕੇਸੀ ਇਸ਼ਨਾਨ ਕਰਨ ਤੋਂ ਬਾਅਦ ਕੇਸਾਂ ਨੂੰ ਹਰਾ ਕਰਨ ਦੀ ਥਾਂ ਸੁਕਾਉਣੇ ਆਖਦਾ ਹੈ, ਉਹ ਤਨਖਾਹੀਆ ਹੈ।[੧੧] ਰਹਿਤਨਾਮਿਆਂ ਤੋਂ ਸਾਨੂੰ ਇਕ ਮਹੱਤਵਪੂਰਨ ਜਾਣਕਾਰੀ ਇਹ ਵੀ ਮਿਲਦੀ ਹੈ ਕਿ ਸਿੱਖ ਧਰਮ ਵਿਚ ਸਰੀਰ ਦੇ ਰੋਮਾਂ ਲਈ ਕੇਸ ਸ਼ਬਦ ਹੀ ਪ੍ਰਵਾਨ ਹੈ, ਜੋ ਸਿੱਖ ਹੋ ਕੇ ਕੇਸਾਂ ਨੂੰ ਵਾਲ ਆਖਦਾ ਹੈ, ਉਹ ਤਨਖਾਹੀਆ ਹੈ।[੧੨]

ਸਿੱਖ ਸਿਧਾਂਤ ਅਨੁਸਾਰ ਜਿੱਥੇ ਕੇਸਾਂ ਦੀ ਬੇਅਦਬੀ ਕਰਨ ਵਾਲਾ ਮਨੁੱਖ ਖ਼ਾਲਸਾ ਧਰਮ ਦਾ ਧਾਰਨੀ ਨਹੀਂ ਬਣ ਸਕਦਾ, ਓਥੇ ਖ਼ਾਲਸਾ ਪੰਥ ਦਾ ਧਾਰਨੀ ਜੋ ਕੇਸਾਂ ਦੀ ਬੇਅਦਬੀ ਕਰਦਾ ਹੈ, ਬਜਰ ਕੁਰਹਿਤ ਕਰਨ ਕਰਕੇ ਉਹ ਖ਼ਾਲਸਾ ਪੰਥ ਦਾ ਅਨੁਯਾਈ ਨਹੀਂ ਰਹਿੰਦਾ। ਭਾਈ ਨੰਦ ਲਾਲ ਜੀ ਗੁਰੂ ਗੋਬਿੰਦ ਸਿੰਘ ਜੀ ਦਾ ਵਚਨ ਸਾਂਝਾ ਕਰਦੇ ਹੋਏ ਲਿਖਦੇ ਹਨ ਕਿ ਜੋ ਬੱਚਾ ਸਿੱਖ ਦੇ ਘਰ ਵਿਚ ਜਨਮ ਲੈ ਕੇ ਆਪਣੇ ਕੇਸ ਕਟਵਾਉਂਦਾ ਹੈ, ਉਸਦੀ ਜੜ੍ਹ ਸੁੱਕੀ ਅਤੇ ਜੋ ਗ਼ੈਰ-ਸਿੱਖ ਹੋ ਕੇ ਕੇਸ ਰਖਦਾ ਹੈ, ਉਸਦੀ ਜੜ੍ਹ ਹਰੀ।[੧੩] ਸਿੱਖ ਦੀ ਰਹਿਤ ਬਾਰੇ ਭਾਈ ਦਯਾ ਸਿੰਘ ਲਿਖਦਾ ਹੈ ਕਿ ਗੁਰੂ ਦਾ ਸਿੱਖ ਸਰੀਰ ਦੇ ਰੋਮ ਨਾ ਕਟਵਾਵੇ, ਜੋ ਅਜਿਹੀ ਕੁਰਹਿਤ ਕਰਦਾ ਹੈ ਉਹ ਤਨਖਾਹੀਆ ਹੈ।[੧੪] ਭਾਈ ਚਉਪਾ ਸਿੰਘ ਦੇ ਤਨਖਾਹਨਾਮੇ ਤੋਂ ਇਹ ਵੀ ਸੂਚਨਾ ਮਿਲਦੀ ਹੈ ਕਿ ਸਿੱਖ ਸਿਧਾਂਤ ਅਨੁਸਾਰ ਜਿੱਥੇ ਸਰੀਰ ਦੇ ਰੋਮ ਲੁਹਾਉਣੇ ਕੁਰਹਿਤ ਹੈ[੧੫] ਓਥੇ ਚਿਟੇ ਚੁਣਵਾਉਣ, ਕਲਫ ਲਗਾਉਣ[੧੬], ਬੱਚਿਆਂ ਦੇ ਕੇਸ ਕਟਵਾਉਣ, ਦੰਦਾਂ ਨਾਲ ਦਾੜ੍ਹੀ ਟੁਕਣ ਅਤੇ ਮੋਚਨਾ ਜਾਂ ਕੈਂਚੀ ਲਗਵਾਉਣ ਵਾਲਾ ਸਿੱਖ ਵੀ ਤਨਖਾਹੀਆ ਹੈ।[੧੭] ਰਹਿਤਨਾਮਿਆਂ ਅਨੁਸਾਰ ਸਿੱਖ ਨੂੰ ਸਿਰ ਮੁੰਡਤਾਂ ਨਾਲ ਨਹੀਂ ਵਰਤਣਾ ਚਾਹੀਦਾ ਅਤੇ ਕੇਸ ਜਾਂ ਦਾੜ੍ਹੀ ਕੱਟੇ ਨਾਈਆਂ ਆਦਿ ਦਾ ਪਾਣੀ ਸਿਰ ਵਿਚ ਨਹੀਂ ਪਵਾਉਣਾ ਚਾਹੀਦਾ।[੧੮]

ਸਿੱਖ ਸਿਧਾਂਤ ਅਨੁਸਾਰ ਸਿੱਖ ਲਈ ਸਾਬਤ ਸੂਰਤ ਰਹਿਣਾ ਜ਼ਰੂਰੀ ਹੈ ਅਤੇ ਰੱਬ ਦੀ ਦਾਤ ਕੇਸਾਂ ਨੂੰ ਕੱਟਣ ਵਾਲਾ ਬੇਈਮਾਨ ਹੈ। ਰਹਿਤਨਾਮਿਆਂ ਅਨੁਸਾਰ ਕੇਸ ਸਿੱਖੀ ਦੀ ਨਿਸ਼ਾਨੀ ਤੇ ਗੁਰੂ ਦੀ ਮੋਹਰ ਹਨ, ਇਸ ਲਈ ਸਿੱਖ ਨੂੰ ਇਨ੍ਹਾਂ ਦੀ ਸਾਂਭ-ਸੰਭਾਲ ਪ੍ਰਤੀ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਜੋ ਸਿੱਖ ਆਪਣੇ ਕੇਸਾਂ ਦੀ ਸਾਂਭ-ਸੰਭਾਲ ਠੀਕ ਤਰੀਕੇ ਨਾਲ ਨਹੀਂ ਕਰਦਾ, ਉਹ ਆਲਸੀ ਤਨਖਾਹੀਆ ਹੈ। ਸਿੱਖ

ਆਪਣੇ ਕੇਸਾਂ ਨੂੰ ਦੋ ਵਕਤ ਕੰਘਾ ਕਰੇ, ਤੇਲ ਲਗਾਵੇ, ਮੈਲੇ ਹੱਥ ਨਾ ਲਗਾਵੇ, ਜੀਅ ਨਾ ਪੈਣ ਦੇਵੇ, ਨੰਗੇ ਕੇਸ ਭੋਜਨ ਨਾ ਛਕੇ, ਕੇਸ ਨੰਗੇ ਨਾ ਰੱਖੇ, ਖੁੱਲੇ ਕੇਸ ਬਾਹਰ ਨਾ ਘੁੰਮੇ, ਕੇਸਾਂ ਦਾ ਜੂੜਾ ਕਰ ਕੇ ਰੱਖੇ, ਸਿਰ 'ਤੇ ਦਸਤਾਰ ਸਜਾਵੇ, ਸਿਰ 'ਤੇ ਟੋਪੀ ਨਾ ਰੱਖੇ, ਕੇਸਾਧਾਰੀ ਟੋਪੀ ਵਾਲੇ ਦੇ ਪੈਰੀਂ ਨਾ ਪਵੇ ਤੇ ਟੋਪੀ ਵਾਲੇ ਦਾ ਜੂਠਾ ਨਾ ਖਾਵੇ, ਕੇਸਾਂ ਵਿਚ ਸਵਾਹ ਨਾ ਪਾਵੇ, ਲੱਕ ਦਾ ਕੱਪੜਾ ਕੇਸਾਂ 'ਤੇ ਨਾ ਰੱਖੇ, ਲੱਕ ਦੇ ਕੱਪੜੇ ਹੇਠੋਂ ਨਾ ਲੰਘੇ, ਸਿੱਖ ਕਿਸੇ ਹੋਰ ਸਿੱਖ ਦੇ ਕੇਸਾਂ ਜਾਂ ਦਾੜ੍ਹੇ ਨੂੰ ਹੱਥ ਨਾ ਪਾਵੇ, ਕੇਸਾਂ ਵਿਚ ਕੱਲਰ ਨਾ ਪਾਵੇ ਅਤੇ ਜੇਕਰ ਘਰ ਵਿਚ ਦਹੀਂ ਹੋਵੇ ਤਾਂ ਕੇਸ ਦਹੀਂ ਨਾਲ ਹੀ ਧੋਵੇ।[੨੦] ਕੇਸ ਕਿਤਨੇ ਪਵਿੱਤਰ ਹਨ ਅਤੇ ਇਨ੍ਹਾਂ ਦੀ ਪਵਿੱਤਰਤਾ ਬਣੀ ਰਹੇ, ਇਸ ਸੰਬੰਧੀ ਭਾਈ ਦਯਾ ਸਿੰਘ ਦੇ ਰਹਿਤਨਾਮੇ ਵਿਚ ਇਕ ਸਾਖੀ ਦਰਜ ਹੈ, "ਏਕ ਸਿੱਖ ਨੇ ਦਹੀਂ ਰਾਖਾ ਥਾ ਕੇਸੀਂ ਇਸਨਾਨ ਲੀਏ ਕਾਕ ਨੇ ਚੁੰਚ ਮਾਰਾ। ਤਬ ਸਿੰਘ ਗੁਰੋਂ ਪਾਸ ਆਇਆ 'ਕਹਾ ਮਹਾਰਾਜ! ਦਹੀਂ ਖਰਾਬ ਹੋਇ ਗਯਾ ਹੈ। ਸਾਹਬੋਂ ਕਹਾ ਮੈਂ ਜਾਨਤਾ ਥਾ ਕਿਸੀ ਹੁੱਕੇ ਫੂਕਣੇ ਵਾਲੇ ਕਾ ਹਾਥ ਲਗਾ ਹੈ, ਇਸ ਤੇ ਬਚਾ ਕਰਾ ਦੀਆ। "[੨੧] ਇਸ ਸਾਖੀ ਵਿਚ ਜੇਕਰ ਸਿੱਖ ਵਾਲਾ ਪੱਖ ਵੇਖੀਏ ਤਾਂ ਪਤਾ ਚਲਦਾ ਹੈ ਕਿ ਸਿੱਖ ਨੂੰ ਇਤਨਾ ਸੁਚੇਤ ਹੋਣਾ ਚਾਹੀਦਾ ਹੈ ਕਿ ਕਾਂ ਦੁਆਰਾ ਜੂਠੀ ਕੀਤੀ ਦਹੀਂ ਨਾਲ ਵੀ ਕੇਸੀਂ ਇਸ਼ਨਾਨ ਨਾ ਕਰੇ ਅਤੇ ਜੇਕਰ ਗੁਰੂ ਸਾਹਿਬ ਵਾਲਾ ਪੱਖ ਵੇਖੀਏ ਤਾਂ ਪਤਾ ਚਲਦਾ ਹੈ ਕਿ ਜੇਕਰ ਕਿਸੇ ਵਸਤੂ ਨੂੰ ਤਮਾਕੂ ਖਾਣ ਵਾਲੇ ਦੇ ਹੱਥ ਲਗੇ ਹੋਣ ਤਾਂ ਉਹ ਵਸਤੂ ਕੇਸਾਂ ਨਾਲ ਛੁਹਾਉਣੀ ਉੱਚਿਤ ਨਹੀਂ।

ਰਹਿਤਨਾਮਿਆਂ ਦੇ ਸਮੁਚੇ ਅਧਿਐਨ ਤੋਂ ਪਤਾ ਚਲਦਾ ਹੈ ਕਿ ਕੇਸਾਂ ਦਾ ਸਿੱਖ ਧਰਮ ਵਿਚ ਮਹੱਤਵਪੂਰਨ ਸਥਾਨ ਹੈ। ਰਹਿਤਵਾਨ ਸਿੱਖ ਲਈ ਕੇਸਾਧਾਰੀ ਹੋਣਾ ਲਾਜ਼ਮੀ ਹੈ ਅਤੇ ਜੋ ਸਿੱਖ ਕੇਸਾਂ ਦੀ ਕਿਸੇ ਤਰ੍ਹਾਂ ਵੀ ਬੇ-ਅਦਬੀ ਕਰਦਾ ਹੈ, ਉਹ ਤਨਖਾਹੀਆ ਹੈ। ਕੇਵਲ ਮਾਨ ਪ੍ਰਤਿਸ਼ਠਾ ਲਈ ਜਿਹੜੇ ਵਿਅਕਤੀ ਕੇਸ ਰੱਖਦੇ ਹਨ ਜਾਂ ਮਾਇਆ ਦੀ ਪ੍ਰਾਪਤੀ ਲਈ ਖੰਡੇ ਦੀ ਪਾਹੁਲ ਲਏ ਬਿਨਾ ਕੇਸਾਧਾਰੀ ਸਿੱਖ ਹੋਣ ਦਾ ਢੌਂਗ ਕਰਦੇ ਹਨ, ਉਹ ਪਾਖੰਡੀ ਤੇ ਕਪਟੀ ਹਨ। ਅਜਿਹੇ ਕਪਟੀਆਂ ਤੋਂ ਸੁਚੇਤ ਰਹਿਣ ਦੀ ਆਵਸ਼ਕਤਾ ਹੈ। ਸਿੱਖ ਪੰਥ ਦੇ ਸਰਵੋਤਮ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਅਕਾਲ ਪੁਰਖ ਨੂੰ ਵੀ ਅਨੇਕਾਂ ਵਾਰ ਕੇਸ਼ਵ (ਸੁੰਦਰ ਕੇਸਾਂ ਵਾਲਾ) ਕਿਹਾ ਗਿਆ ਹੈ ਅਤੇ ਉਸਦਾ ਸਰੂਪ 'ਸਾਬਤ ਸੂਰਤਿ' ਦਰਸਾਇਆ ਗਿਆ ਹੈ। ਸਿੱਖ ਲਈ ਕੇਸ ਰੱਖਣੇ ਕਿਉਂ ਜ਼ਰੂਰੀ ਹਨ? ਇਸ ਸਵਾਲ ਦੇ ਉੱਤਰ ਲਈ ਵਿਗਿਆਨਕ ਦਲੀਲਾਂ ਪੇਸ਼ ਕਰਨੀਆਂ ਬਹੁਤੀਆਂ ਸਾਰਥਕ ਨਹੀਂ ਮੰਨੀਆਂ ਜਾ ਸਕਦੀਆਂ, ਸਗੋਂ ਇਸਦੇ ਸੰਬੰਧ ਵਿਚ ਇਹ ਸਮਝ ਲੈਣਾ ਚਾਹੀਦਾ ਹੈ ਕਿ ਕੇਸ ਸਿੱਖੀ ਦੀ ਨਿਸ਼ਾਨੀ ਤੇ ਗੁਰੂ ਦੀ ਮੋਹਰ ਹਨ ਅਤੇ ਅਕਾਲ ਪੁਰਖ ਵੱਲੋਂ ਪ੍ਰਾਪਤ ਦਾਤਾਂ ਵਿੱਚੋਂ ਇਕ ਦਾਤ ਹੈ, ਜਿਸਦੀ ਸੰਭਾਲ ਹਰ ਭਾਣਾ ਮੰਨਣ ਵਾਲੇ ਗੁਰਸਿੱਖ ਨੇ ਕਰਨੀ ਹੈ। ਸਿੱਖ ਜਦੋਂ ਵੀ ਆਪਣੇ ਪੰਥ

ਦੇ ਸਦਾ ਸਹਾਈ ਦਾਤਾਰ 'ਅਕਾਲ ਪੁਰਖ' ਅੱਗੇ ਅਰਦਾਸ ਕਰਦਾ ਹੈ ਤਾਂ ਆਪਣੇ ਲਈ ਕੇਸਾਂ ਦਾ ਦਾਨ ਮੰਗਦਾ ਹੈ ਅਤੇ ਭਾਈ ਤਾਰੂ ਸਿੰਘ ਵਰਗੇ ਸਿੱਖਾਂ ਨੂੰ ਯਾਦ ਕਰਦਾ ਹੈ ਜਿਨ੍ਹਾਂ ਨੇ ਸਿੱਖੀ ਕੇਸਾਂ-ਸੁਆਸਾਂ ਨਾਲ ਨਿਭਾਈ ਸੀ।

**ਹਵਾਲੇ ਅਤੇ ਟਿੱਪਣੀਆਂ:**

*੧. ਭਾਈ ਚਉਪਾ ਸਿੰਘ ਨੇ ਇਸਦਾ ਸੰਮਤ ੧੭੫੪, ਸਾਵਣ ਦਿਨ ਸੱਤਵਾਂ ਦਿਤਾ ਹੈ, ਜੋ ਇਤਿਹਾਸਕ ਤੌਰ 'ਤੇ ਠੀਕ ਨਹੀਂ। -ਪਦਮ, ਪਿਆਰਾ ਸਿੰਘ (ਸੰਪਾ.), ਰਹਿਤਨਾਮੇ, (ਰਹਿਤਨਾਮਾ ਭਾਈ ਚਉਪਾ ਸਿੰਘ), ਭਾ. ਚਤਰ ਸਿੰਘ ਜੀਵਨ ਸਿੰਘ, ਸ੍ਰੀ ਅੰਮ੍ਰਿਤਸਰ, ੧੯੯੧, ਪੰਜਵੀਂ ਵਾਰ, ਸਫਾ ੧੦੨.*

*੨. ਉਹੀ, ਸਫਾ ੧੦੪*

*੩. ਉਹੀ, ਸਫਾ ੯੨.*

*੪. ਗੁਰੂ ਕੇ ਸਿੱਖ ਸਿੱਖੀ ਲੈ ਨਿਭਣਗੇ। ਏਹੁ ਕੇਸ ਨਿਸ਼ਾਨੀ ਸਿੱਖੀ ਦੀ ਹੈਨਿ, ਮੋਹਰ ਗੁਰੂ ਕੀ ਹੈ। ਇਹ ਧਰਮ ਪੰਥ ਵਾਹਗੁਰੂ ਕੀਤਾ ਹੈ। -ਉਹੀ, ਸਫਾ ੧੨੮.*

*੫. ਉਹੀ, ਰਹਿਤਨਾਮਾ ਭਾਈ ਦੇਸਾ ਸਿੰਘ, ਸਫਾ ੧੫੧.*

*੬. ਉਹੀ, ਸਫਾ ੧੫੮-੬੦.*

*੭. ਉਹੀ, ਸਫਾ ੧੫੨.*

*੮.-ਉਹੀ-*

*੧੦. ਉਹੀ, ਰਹਿਤਨਾਮਾ ਭਾਈ ਦਯਾ ਸਿੰਘ, ਸਫਾ ੭੧.*

*੧੧. ਉਹੀ, ਰਹਿਤਨਾਮਾ ਭਾਈ ਚਉਪਾ ਸਿੰਘ, ਸਫਾ ੮੫.*

*੧੨. ਉਹੀ-, ਸਫਾ ੧੧੭.*

*੧੩. ਕੇਸਾਂ ਨੂੰ ਵਾਲ ਆਖੇ ਸੋ ਤਨਖਾਹੀਆ। ਉਹੀ-, ਸਫਾ ੧੧੮.*

*੧੪. ਉਹੀ, ਤਨਖਾਹਨਾਮਾ ਭਾਈ ਨੰਦ ਲਾਲ, ਸਫਾ ੫੯.*

*੧੫. ਉਹੀ, ਰਹਿਤਨਾਮਾ ਭਾਈ ਦਇਆ ਸਿੰਘ, ਸਫਾ ੭੫.*

*੧੬. ਉਹੀ, ਰਹਿਤਨਾਮਾ ਭਾਈ ਚਉਪਾ ਸਿੰਘ, ਸਫਾ ੧੦੫-੦੬.*

*੧੭. ਉਹੀ-, ਸਫਾ ੧੦੮.*

*੧੭. ਉਹੀ-, ਸਫਾ ੧੧੧.*

*੧੮. ਉਹੀ, ਰਹਿਤਨਾਮਾ ਭਾਈ ਦਯਾ ਸਿੰਘ, ਸਫਾ ੭੦.*

*੧੯. ਉਹੀ, ਰਹਿਤਨਾਮਾ ਭਾਈ ਚਉਪਾ ਸਿੰਘ, ਸਫਾ ੮੫.*

*੨੦. ਰਹਿਤਨਾਮਾ ਭਾਈ ਦਯਾ ਸਿੰਘ, ਸਫੇ ੬੯, ੭੨, ੭੩, ੭੪ ; ਰਹਿਤਨਾਮਾ ਭਾਈ ਚਉਪਾ ਸਿੰਘ, ਸਫੇ ੯੨, ੧੦੬, ੧੦੭, ੧੦੮, ੧੧੦, ੧੧੮;*

*੨੧. ਰਹਿਤਨਾਮਾ ਭਾਈ ਦੇਸਾ ਸਿੰਘ, ਸਫਾ ੧੫੧, ਮੁਕਤਿਨਾਮਾ ਭਾਈ ਸਾਹਿਬ ਸਿੰਘ, ਸਫਾ ੧੬੪.*

*੨੨. ਉਹੀ, ਰਹਿਤਨਾਮਾ ਭਾਈ ਦਯਾ ਸਿੰਘ, ਸਫਾ ੭੬.* ■

# (ਖੰਡੇ, ਚੱਕ੍ਰ ਅਤੇ ਦੋ ਕਿਰਪਾਨਾਂ ਉੱਤੇ ਆਧਾਰਿਤ) ਸਿੱਖ ਪੰਥ ਦੇ ਵਿਸ਼ਿਸ਼ਟ ਨਿਸ਼ਾਨ ਦੀ ਦਾਰਸ਼ਨਿਕਤਾ

*-ਡਾ. ਹਰਭਜਨ ਸਿੰਘ**

ਇਸ ਲੇਖ ਵਿਚ ਮੈਂ ਜਿਸ ਵਿਸ਼ੇ ਸੰਬੰਧੀ ਪਾਠਕਾਂ ਨਾਲ ਆਪਣੇ ਵਿਚਾਰ ਸਾਂਝੇ ਕਰਨੇ ਹਨ, ਉਸ ਦਾ ਸੰਬੰਧ ਸਿੱਖ ਪੰਥ ਦੇ 'ਨਿਸ਼ਾਨ ਸਾਹਿਬ' ਵਿਚ ਵਿਦਮਾਨ ਰਹਿਣ ਵਾਲੇ ਖੰਡਾ, ਚੱਕ੍ਰ ਅਤੇ ਦੋ ਕਿਰਪਾਨਾਂ ਦੇ ਸੰਜੋਗ ਤੋਂ ਬਣੀ ਉਸ ਅਤੀ ਵਿਸ਼ੇਸ਼ ਆਕ੍ਰਿਤੀ ਨਾਲ ਹੈ, ਜਿਸ ਦਾ ਸਮੂਹਿਕ ਨਾਮ 'ਖੰਡਾ' ਪ੍ਰਚਲਿਤ ਹੈ। ਇਹ ਵਿਸ਼ੇਸ਼ ਚਿੰਨ੍ਹ ਕੇਵਲ 'ਨਿਸ਼ਾਨ ਸਾਹਿਬ' ਵਿਚ ਹੀ ਸ਼ੋਭਿਤ ਨਹੀਂ ਰਹਿੰਦਾ, ਬਲਕਿ ਸਿੱਖ ਪੰਥ ਦੀ ਵਿਲੱਖਣਤਾ ਦਾ ਪ੍ਰਤੀਕ ਮੋਹਰ-ਛਾਪ ਰੂਪ ਹੈ। ਭਾਵੇਂ ਖੰਡਾ ਇਸ ਸਮੁੱਚੇ 'ਨਿਸ਼ਾਨ' ਦਾ ਇਕ ਅੰਗ ਹੈ, ਫਿਰ ਵੀ ਇਸ ਸਮੁੱਚੇ ਨਿਸ਼ਾਨ ਨੂੰ ਖੰਡਾ ਸਾਹਿਬ ਕਹਿਣ ਦਾ ਭਾਵ ਇਹ ਹੈ ਕਿ ਖੰਡਾ ਇਸ ਚਿੰਨ੍ਹ ਨਾਲ ਸੰਬੰਧਿਤ ਵਿਚਾਰਧਾਰਾ ਦਾ ਕੇਂਦਰ-ਬਿੰਦੂ ਹੈ ਅਤੇ ਇਸ ਚਿੰਨ੍ਹ ਵਿਚ ਪ੍ਰਧਾਨਤਾ ਖੰਡੇ ਦੀ ਹੈ। ਹੋਰ ਚਿੰਨ੍ਹ ਉਸੇ ਦੀ ਵਿਆਖਿਆ ਕਰਨ ਲਈ ਸਹਾਇਕ ਅਤੇ ਗੌਣ ਭੂਮਿਕਾ ਵਾਲੇ ਹਨ। ਨਿਸ਼ਾਨ ਸਾਹਿਬ ਨੂੰ ਪ੍ਰਚਲਿਤ ਸ਼ਬਦਾਂ ਝੰਡਾ, ਧ੍ਵਜ ਆਦਿ ਨਾਲ ਸੰਬੋਧਿਤ ਨਾ ਕਰ ਕੇ ਨਿਸ਼ਾਨ ਸਾਹਿਬ ਕਹਿਣ ਦਾ ਵੀ ਇਕ ਵਿਸ਼ੇਸ਼ ਭਾਵ ਹੈ। ਨਿਸ਼ਾਨ ਸਾਹਿਬ ਜਿਸ ਚੀਜ਼ ਦੀ ਪ੍ਰਤੀਨਿਧਤਾ ਕਰਦਾ ਹੈ ਜਾਂ ਜਿਸ ਨੂੰ ਲੋਕ ਵਿਚ ਪਰਦਰਸ਼ਿਤ ਕਰਦਾ ਹੈ, ਉਹ ਵਾਸਤਵ ਵਿਚ ਸਿੱਖਾਂ ਦਾ 'ਨਿਸ਼ਾਨ' (ਖੰਡੇ, ਚੱਕ੍ਰ ਅਤੇ ਦੋ ਕਿਰਪਾਨਾਂ ਤੋਂ ਬਣਿਆ ਵਿਸ਼ੇਸ਼ ਚਿੰਨ੍ਹ) ਹੈ ਭਾਵ ਇਸ ਪੰਥ ਦੀ ਵਿਲਖਣ ਪਹਿਚਾਨ ਵਾਲੀ ਮੋਹਰ ਹੈ। ਇੰਵ ਵਾਸਤਵ ਵਿਚ ਨਿਸ਼ਾਨ ਸਾਹਿਬ ਦਾ ਕੇਂਦਰ-ਬਿੰਦੂ ਕੇਸਰੀ ਫਰਹਰਾ ਨਹੀਂ, ਸਗੋਂ ਉਸ ਉੱਤੇ ਦਰਸਾਈ ਗਈ ਪੰਥ ਦੀ ਮੁਹਰ ਹੈ। ਹੋਰ ਖ਼ਾਸ ਧਿਆਨ ਦੇਣ ਵਾਲਾ ਇਹ ਨੁਕਤਾ ਹੈ ਕਿ ਨਿਸ਼ਾਨ ਸਾਹਿਬ ਦੇ ਕੇਸਰੀ ਜਾਂ ਸੁਰਮਈ ਫਰਹਰੇ ਉਪਰ ਖੰਡੇ, ਚੱਕ੍ਰ ਆਦਿ ਦਾ ਪੂਰਾ ਸਿੱਖ ਨਿਸ਼ਾਨ ਬਣਿਆ ਹੁੰਦਾ ਹੈ, ਜਦੋਂ ਕਿ ਫਰਹਰੇ ਤੋਂ ਉੱਪਰ ਨਿਸ਼ਾਨ ਸਾਹਿਬ ਦੇ ਅੰਤਿਮ ਸਿਰੇ ਉੱਤੇ ਫਿਰ ਇਕੱਲਾ ਖੰਡਾ ਸ਼ੋਭਿਤ ਰਹਿੰਦਾ ਹੈ। ਇਸ ਦਾ ਨਿਰਸੰਦੇਹ ਅਤੇ ਨਿਸ਼ਚਿਤ ਭਾਵ ਇਹ ਹੈ ਕਿ ਨਿਸ਼ਾਨ ਸਾਹਿਬ ਦੀ ਵਿਚਾਰਧਾਰਾ ਖੰਡੇ ਦੇ ਇਰਦ-ਗਿਰਦ ਹੀ ਘੁੰਮਦੀ ਹੈ। ਨਿਸ਼ਾਨ ਸਾਹਿਬ ਦੀ ਸਭ ਤੋਂ ਕੀਮਤੀ ਅਤੇ ਪ੍ਰਥਮ ਚੀਜ਼ ਖੰਡਾ ਹੈ, ਬਾਕੀ ਨਿਸ਼ਾਨੀਆਂ ਗੌਣ ਹਨ।

ਸਮੁੱਚੇ ਪੰਥ ਦੀ ਮਾਨਤਾ ਅਨੁਸਾਰ ਨਿਸ਼ਾਨ ਸਾਹਿਬ ਦੇ ਵਸਤਰਾਂ ਦਾ ਰੰਗ ਕੇਸਰੀ/ ਬਸੰਤੀ ਹੁੰਦਾ ਹੈ, ਕੇਵਲ ਨਿਹੰਗ ਸਿੰਘਾਂ ਵਿਚ ਗੂੜ੍ਹੇ ਨੀਲੇ/ ਸੁਰਮਈ ਰੰਗ ਦਾ ਪ੍ਰਚਲਨ

*Incharge, Dr. Balbir Singh Sahitya Kendra, 20, Pritam Road, Dehradun, M:- 99971-39539, 94630-62026*

ਹੈ। ਮੇਰਾ ਮੱਤ ਹੈ ਕਿ ਕਿਸੇ ਕੌਮ ਦਾ ਨਿਸ਼ਾਨ, ਉਸ ਦੀ ਵਿਸ਼ੇਸ਼ ਆਕ੍ਰਿਤੀ ਅਤੇ ਸੰਬੰਧਿਤ ਰੰਗ ਕਿਸੇ ਵਿਅਕਤੀ-ਵਿਸ਼ੇਸ਼ ਦੀ ਚੋਣ ਜਾਂ ਡਿਜ਼ਾਈਨ-ਨਿਰਮਾਣ ਦੇ ਮੁਹਤਾਜ ਨਹੀਂ ਹੁੰਦੇ, ਬਲਕਿ ਇਹ ਚੀਜਾਂ ਉਸ ਪੰਥ ਦੀ ਪਰਿਪਕ ਵਿਚਾਰਧਾਰਾ ਵਿੱਚੋਂ ਹੌਲੀ-ਹੌਲੀ ਆਪ ਹੀ ਵਿਕਸਿਤ ਹੋ ਜਾਂਦੀਆਂ ਹਨ। ਭਾਰਤੀ ਦਰਸ਼ਨ ਵਿਚ ਸਤਵ (ਸਤੋਗੁਣ) ਦਾ ਚਿੱਟਾ ਰੰਗ, ਰਜਸ (ਰਜੋਗੁਣ) ਦਾ ਲਾਲ ਰੰਗ ਅਤੇ ਤਮਸ (ਤਮੋਗੁਣ) ਦਾ ਕਾਲਾ ਰੰਗ ਮੰਨਿਆ ਜਾਂਦਾ ਹੈ। ਇੰਵ ਸਿੱਖ ਜੀਵਨ ਦੀ ਕ੍ਰਿਆਸ਼ੀਲਤਾ ਸਤਵ ਅਤੇ ਰਜਸ ਦਾ ਸੁਮੇਲ ਹੈ। ਨਾ ਉਸ ਦਾ ਰੰਗ ਲਾਲ ਹੈ ਨਾ ਹੀ ਚਿੱਟਾ, ਬਲਕਿ ਦੋਹਾਂ ਦੇ ਸੁਮੇਲ ਵਾਲਾ ਕੇਸਰੀ/ਬਸੰਤੀ ਰੰਗ ਉਸ ਦੀ ਵਿਚਾਰਧਾਰਾ ਦੀ ਪ੍ਰਤੀਨਿਧਤਾ ਕਰਦਾ ਹੈ।

ਇਕ ਗੱਲ ਹੋਰ ਸਪੱਸ਼ਟ ਕਰ ਲਈਏ ਕਿ ਸਿੱਖ ਧਰਮ ਦੀ ਵਿਚਾਰਧਾਰਾ ਦੇ ਸੂਖਮ ਅੰਸ਼ਾਂ ਦਾ ਪ੍ਰਤੀਨਿਧ ਖੰਡਾ ਹੈ ਕਿਰਪਾਨ ਨਹੀਂ, ਜਦੋਂ ਕਿ ਸਿੱਖ ਧਰਮ ਦੀ ਮਰਯਾਦਾ ਅਨੁਸਾਰ ਕਕਾਰ ਰੂਪ ਵਿਚ ਕਿਰਪਾਨ ਨੂੰ ਧਾਰਨ ਕਰਨ ਦੀ ਵਿਵਸਥਾ ਹੈ, ਖੰਡੇ ਨੂੰ ਨਹੀਂ। ਕਿਰਪਾਨ ਵਿਅਕਤੀਗਤ ਸਿੱਖੀ ਜੀਵਨ ਦਾ ਪ੍ਰਤੀਕ ਹੈ, ਜਦੋਂ ਕਿ ਖੰਡਾ ਸਮੁੱਚੇ ਖ਼ਾਲਸਾ ਪੰਥ ਦੀ ਪ੍ਰਤੀਨਿਧਤਾ ਕਰਦਾ ਹੈ, ਕਿਉਂਕਿ ਕਿਰਪਾਨ ਪਿੱਛੇ ਵਿਦਮਾਨ ਵਿਚਾਰਧਾਰਾ ਤੋਂ ਬਹੁਤ ਸੂਖਮ, ਗੰਭੀਰ ਅਤੇ ਵਿਸ਼ਾਲ ਵਿਚਾਰਧਾਰਾ ਖੰਡੇ ਨਾਲ ਸੰਬੰਧਿਤ ਹੈ। ਖੰਡੇ ਦੇ ਵਿਚਾਰ ਪਿੱਛੇ ਜਿਤਨਾ ਸੂਖਮ ਚਿੰਤਨ ਕ੍ਰਿਆਸ਼ੀਲ ਹੈ, ਉਤਨਾ ਕਿਰਪਾਨ ਪਿੱਛੇ ਨਹੀਂ। ਇਸੇ ਕਾਰਨ ਸਿੱਖਾਂ ਦੇ ਨਿਸ਼ਾਨ ਵਿਚ ਭਾਵੇਂ ਖੰਡਾ ਇਕ ਹੈ ਅਤੇ ਕਿਰਪਾਨਾਂ ਦੋ ਹਨ, ਪਰ ਇਸ ਚਿੰਨ੍ਹ ਨੂੰ ਕਿਰਪਾਨ ਨਾ ਕਹਿ ਕੇ ਖੰਡਾ ਹੀ ਕਿਹਾ ਜਾਂਦਾ ਹੈ।

ਸਿੱਖ ਧਰਮ ਦਾ ਇਹ ਵਿਸ਼ੇਸ਼ ਨਿਸ਼ਾਨ ਕਦੋਂ ਹੋਂਦ ਵਿਚ ਆਇਆ, ਇਸ ਦਾ ਸੰਖੇਪ ਉਲੇਖ ਵੀ ਜ਼ਰੂਰੀ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਵਿਚ ਸਥਾਪਿਤ ਕੀਤੇ ਸ੍ਰੀ ਅਕਾਲ ਤਖਤ ਸਾਹਿਬ ਸਾਹਮਣੇ ਦੋ ਨਿਸ਼ਾਨ ਸਾਹਿਬ ਦੀ ਪਰੰਪਰਾਗਤ ਮੌਜੂਦਗੀ ਸਾਡੇ ਇਸ ਮਤਿ ਦਾ ਸਮਰਥਨ ਕਰਦੀ ਹੈ। 'ਨਿਸ਼ਾਨ' ਵਿਚ ਮੌਜੂਦ ਦੋ ਕਿਰਪਾਨਾਂ ਦਾ ਸਿੱਧਾ ਸੰਬੰਧ ਵੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜੀਵਨ ਨਾਲ ਹੀ ਜੁੜਿਆ ਹੋਇਆ ਹੈ। ਸੋ ਇਹ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਦੇ ਸਮੇਂ ਤਕ ਸਿੱਖ ਧਰਮ ਦਾ 'ਨਿਸ਼ਾਨ' ਕਿਸੇ ਨਾ ਕਿਸੇ ਰੂਪ ਵਿਚ ਮੌਜੂਦ ਸੀ।

ਵਾਸਤਵ ਵਿਚ ਖੰਡੇ ਦੀਆਂ ਦੋ ਧਾਰਾਂ ਜਗਤ ਵਿਚ ਵਿਦਮਾਨ ਹਨੇਰੇ ਅਤੇ ਚਾਨਣ, ਨੇਕੀ ਅਤੇ ਬਦੀ, ਵਿੱਦਿਆ ਅਤੇ ਅਵਿੱਦਿਆ ਦਾ ਪ੍ਰਤੀਕ ਹਨ। ਦਸਮ ਗ੍ਰੰਥ ਵਿਚ ਅੰਕਿਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪ੍ਰਚਲਿਤ ਕ੍ਰਿਤੀ 'ਵਾਰ ਦੁਰਗਾ ਕੀ' (ਪ੍ਰਚਲਿਤ ਨਾਮ 'ਵਾਰ ਸ੍ਰੀ ਭਗੌਤੀ ਜੀ ਕੀ') ਦੀ ਦੂਜੀ ਪੌੜੀ ਵਿਚਾਰਨ ਨਾਲ ਇਸ ਤਥ ਨੂੰ ਸਮਝਣ ਵਿਚ ਬਹੁਤ ਸਹਾਇਤਾ ਮਿਲ ਸਕਦੀ ਹੈ, ਯਥਾ-

*ਖੰਡਾ ਪ੍ਰਿਥਮਿ ਮਨਾਇਕੈ ਜਿਨ ਸਭ ਸੈਸਾਰ ਉਪਾਇਆ।*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਬਣਾਇਆ।*

*ਸਿੰਧੁ ਪਰਬਤ ਮੇਦਨੀ ਬਿਨੁ ਥੰਮਾ ਗਗਨ ਰਹਾਇਆ।*
*ਸਿਰਜੇ ਦਾਨੋ ਦੇਵਤੇ ਤਿਨ ਅੰਦਰਿ ਬਾਦੁ ਰਚਾਇਆ।*
*ਤੈ ਹੀ ਦੁਰਗਾ ਸਾਜਿਕੈ ਦੈਤਾ ਦਾ ਨਾਸ ਕਰਾਇਆ।*
*ਤੈਥੋ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ।*
*ਤੈਥੋ ਹੀ ਬਲੁ ਕ੍ਰਿਸਨ ਲੈ ਕੰਸ ਕੇਸੀ ਪਕੜਿ ਗਿਰਾਇਆ।*
*ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨ ਤਾਇਆ।*
*ਕਿਨੈ ਤੇਰਾ ਅੰਤ ਨ ਪਾਇਆ।੨।*

ਉਪਰੋਕਤ ਪਉੜੀ ਵਿਚ ਦੱਸਿਆ ਗਿਆ ਹੈ ਕਿ ਸੰਸਾਰ ਦੀ ਰਚਨਾ ਕਰਨ ਤੋਂ ਪਹਿਲਾਂ, ਪ੍ਰਭੂ ਨੇ ਖੰਡੇ ਦਾ ਚਿਤਵਨ ਕੀਤਾ ਹੈ, ਅਰਥਾਤ ਖੰਡੇ ਦੀਆਂ ਦੋ ਧਾਰਾਂ ਵਾਂਗ ਜਗਤ ਵਿਚ ਦੋ ਵਿਰੋਧੀ ਤੱਤ ਨਿਰਮਿਤ ਕਰਨ ਦਾ ਉਸ ਤਰ੍ਹਾਂ ਚਿੰਤਨ ਕੀਤਾ ਹੈ, ਜਿਵੇਂ ਇੱਕੋ ਅਭਿੰਨ ਖੰਡੇ ਵਿਚ ਦੋ ਧਾਰਾਂ ਰਹਿੰਦੀਆਂ ਹਨ। ਜੋ ਵੱਖ ਹੁੰਦਿਆਂ ਵੀ ਅਨਿੱਖੜ ਹਨ। 'ਮਨਾਇਕੇ' ਦਾ ਅਰਥ 'ਸਿਰਜ ਕੇ' ਹੈ, ਇਸ ਦਾ ਯੁਕਤੀ-ਸੰਗਤ ਭਾਵ ਹੈ- ਮਨ ਵਿਚ ਲਿਆ ਕੇ ਭਾਵ ਚਿੰਤਨ ਕਰ ਕੇ। ਸਮੁੱਚੀ ਸ੍ਰਿਸ਼ਟੀ ਵਿਚ ਪ੍ਰਭੂ ਨੇ ਸਾਡੀ ਧਰਤੀ ਬਣਾਈ, ਜਿਸ ਵਿਚ ਜੀਵਨ ਨੂੰ ਹੀ ਕ੍ਰਿਆਸ਼ੀਲ ਨਹੀਂ ਕੀਤਾ, ਬਲਕਿ ਕ੍ਰਿਆਸ਼ੀਲਤਾ ਦੇ ਨਿਰੰਤਰ ਪ੍ਰਵਾਹ ਵਾਸਤੇ ਦੇਵ ਅਤੇ ਦੈਤ, ਦੁਰਗਾ ਅਤੇ ਰਾਕਸ਼ਸ, ਰਾਮ ਅਤੇ ਰਾਵਣ, ਕ੍ਰਿਸ਼ਨ ਅਤੇ ਕੰਸ ਰੂਪ ਦੋ ਵਿਰੋਧੀ ਸ਼ਕਤੀਆਂ ਸਿਰਜਿਤ ਕੀਤੀਆਂ। ਇਨ੍ਹਾਂ ਸ਼ਕਤੀਆਂ ਨੂੰ ਉਸ ਨੇ ਹਨੇਰੇ ਅਤੇ ਚਾਨਣ ਜਾਂ ਬਦੀ ਅਤੇ ਨੇਕੀ ਦਾ ਰੂਪ ਆਪ ਦਿੱਤਾ ਹੈ। ਵਾਸਤਵ ਵਿਚ ਸੰਸਾਰ ਦੀ ਖੇਡ ਦੀਆਂ ਇਹ ਦੋ ਟੀਮਾਂ ਹਨ, ਜਿਨ੍ਹਾਂ ਵਿਚ ਨਿਰੰਤਰ ਸੰਘਰਸ਼ ਜਾਰੀ ਹੈ। ਇਸ ਸੰਘਰਸ਼ ਰੂਪ ਖੇਡ ਨੂੰ ਸਿਰਜਣਹਾਰ ਉਸ ਉਮਾਹ ਨਾਲ ਵੇਖਦਾ ਹੈ, ਜਿਸ ਦਾ ਸੁੰਦਰ ਪ੍ਰਤੀਪਾਦਨ ਆਸਾ ਕੀ ਵਾਰ ਵਿਚ 'ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ' ਕਹਿ ਕੇ ਕੀਤਾ ਹੈ। ਗੁਰਬਾਣੀ ਇਸ ਤਥ ਦੀ ਵਾਰ-ਵਾਰ ਪ੍ਰੋੜਤਾ ਕਰਦੀ ਹੈ ਕਿ ਆਪਣੀ ਸਿਰਜੀ ਕੁਦਰਤ ਵਿਚਲੀ ਖੇਡ ਵੇਖ ਕੇ ਸਿਰਜਣਹਾਰ ਬਹੁਤ ਅਨੰਦਿਤ ਹੁੰਦਾ ਹੈ। ਉਸ ਵਿਚ ਰਸਲੀਨ ਉਹਦਾ ਰੂਪ ਹੋਏ ਗੁਰਮੁਖ ਲੋਕ ਵੀ ਜਗਤ ਨੂੰ ਇਸੇ ਤਰ੍ਹਾਂ ਅਨੰਦ-ਸਰੂਪ ਖੇਡ ਜਾਣਦੇ ਹਨ। ਕੁਦਰਤ ਰੂਪ ਜਗਤ-ਤਮਾਸ਼ੇ ਵਿਚ ਸੰਲਗਨ ਦੋਵੇਂ ਟੀਮਾਂ ਵਿਧਾਤਾ ਨੇ ਕੇਵਲ ਸਿਰਜਿਤ ਹੀ ਨਹੀਂ ਕੀਤੀਆਂ, ਬਲਕਿ ਦੋਹਾਂ ਪਾਸੇ ਉਹ ਵਿਧਾਤਾ ਆਪ ਹੀ ਵਿਦਮਾਨ ਹੈ, ਜਿਸ ਨੂੰ ਭਾਈ ਕਨ੍ਹਈਆ ਜੀ ਜੈਸੇ ਸ਼੍ਰੇਸ਼ਠ ਧਰਮ-ਸਾਧਕ ਹੀ ਠੀਕ ਰੂਪ ਵਿਚ ਪਛਾਣ ਸਕਦੇ ਹਨ। ਹਨੇਰਾ ਜਾਂ ਚਾਨਣ, ਨੇਕੀ ਜਾਂ ਬਦੀ, ਦੈਤ ਜਾਂ ਰਾਕਸ਼ਸ ਸਭ ਉਸੇ ਦੇ ਨਿਆਰੇ ਰੂਪ ਹਨ, ਵੱਖਰੀ-ਵੱਖਰੀ ਸੱਤਾ ਨਹੀਂ ਹਨ। ਇੱਕੋ ਸੱਤਾ ਦੇ ਦੋ ਰੂਪ ਹਨ। ਇਹੋ ਤਾਤਵਿਕ ਸੂਝ ਪ੍ਰਾਪਤ ਕਰ ਕੇ ਗੁਰਮੁਖ ਨਿਰਵੈਰ ਜੀਵਨ ਬਿਤੀਤ ਕਰਦੇ ਹਨ। ਹਨੇਰੇ ਅਤੇ ਚਾਨਣ ਦੀ ਇਸ ਅਦਭੁਤ ਖੇਡ ਵਿਚ ਹਨੇਰੇ ਦਾ ਵਾਸਤਵਿਕ ਅਸਤਿਤ੍ਵ ਕੁਝ ਨਹੀਂ। ਕੇਵਲ ਜਿੱਥੇ ਸਥੂਲ ਅੱਖਾਂ ਨਾਲ ਚਾਨਣ

ਦੀ ਵਿਦਮਾਨਤਾ ਭਾਸਮਾਨ ਨਹੀਂ ਹੁੰਦੀ, ਉੱਥੇ ਅੰਧਕਾਰ ਦਾ ਅਸਤਿਤ੍ਵ ਪ੍ਰਤੀਤ ਹੁੰਦਾ ਹੈ। ਕਿਉਂ ਜੁ ਅੰਧਕਾਰ ਦਾ ਅਸਤਿਤ੍ਵ ਵਾਸਤਵਿਕ ਨਹੀਂ, ਇਸ ਕਾਰਨ ਇਸ ਦੀ ਉਤਪਤੀ ਵੀ ਕੇਵਲ ਇਕ ਭਰਮ ਹੈ। ਇਸ ਭਰਮ ਦੇ ਕਾਰਨ ਹੀ ਹਨੇਰਾ ਸਵੈ-ਪ੍ਰਵਾਹਿਤ ਜਾਪਦਾ ਹੈ। ਜੇ ਏਹ ਵਾਸਤਵਿਕ ਹੋਵੇ, ਤਾਂ ਇਸ ਦੀ ਚਾਨਣ ਵਾਂਗ ਉਤਪਤੀ ਦੇ ਸਾਧਨ ਵੀ ਜ਼ਰੂਰ ਹੋਣ। ਪਰ ਇਹ ਵੀ ਜਾਣ ਲਈਏ ਕਿ ਜੋ ਉਤਪੰਨ ਹੁੰਦਾ ਹੈ, ਉਹ ਮਰ ਵੀ ਜਾਂਦਾ ਹੈ। ਅਵਾਸਤਵਿਕ ਭਾਸਦਾ ਅੰਧਕਾਰ ਇਸ ਪੱਖ ਤੋਂ ਅਮਰ ਹੈ, ਕਿਉਂਕਿ ਨਾ ਇਹ ਜੰਮਦਾ ਹੈ, ਨਾ ਮਰਦਾ ਹੈ। ਕਿਉਂਕਿ ਇਹ ਜੰਮਣ ਮਰਨ ਵਿਚ ਨਹੀਂ, ਇਸ ਲਈ ਇਸ ਦੀ ਉਤਪਤੀ ਦਾ ਕੋਈ ਕਾਰਨ ਵੀ ਨਹੀਂ। ਇੰਞ ਇਹ ਅਕਾਲ-ਪੁਰਖ ਉੱਤੇ ਆਰੋਪਿਤ ਨਹੀਂ ਹੁੰਦਾ ਅਰਥਾਤ ਅਕਾਲ-ਪੁਰਖ ਅੰਧਕਾਰ ਤੋਂ ਨਿਰਲੇਪ ਰਹਿੰਦਾ ਹੈ। ਦੂਜੇ ਪਾਸੇ ਚਾਨਣ ਦੀ ਵਿਦਮਾਨਤਾ ਜਾਂ ਅਸਤਿਤ੍ਵ ਵਾਸਤਵਿਕ ਹੈ ਅਤੇ ਉਸ ਦੀ ਹੋਂਦ ਦੇ ਸਭ ਪ੍ਰਗਟਾਵਿਆਂ ਦਾ ਅਸਲ ਆਧਾਰ ਅਕਾਲ-ਪੁਰਖ ਆਪ ਹੈ। ਪਰ ਉਸ ਵਿਚ ਛਾਇਆ ਹੈ ਅਤੇ ਉਹ ਛਾਇਆ ਜਾਂ ਅਕ੍ਰਿਅਤਾ ਹਨੇਰੇ ਦਾ ਭਰਮ ਪੈਦਾ ਕਰਦੀ ਹੈ, ਜਿਸ ਕਾਰਨ ਜਦੋਂ ਤਕ ਜਗਤ ਹੈ, ਇਸ ਵਿਚ ਦੋ ਵਿਰੋਧੀ ਤੱਤ ਨਿਰੰਤਰ ਵਿਦਮਾਨ ਭਾਸਦੇ ਹਨ, ਜਦੋਂ ਕਿ ਅਸਲੀਅਤ ਵਿਚ ਇੱਕੋ ਤੱਤ ਦੀ ਹੋਂਦ ਹੀ ਸਤਿ ਹੈ। ਇਹ ਪ੍ਰਕਾਸ਼ ਰੂਪ ਇੱਕੋ ਤੱਤ ਵੀ ਸ਼ੁਧ ਪ੍ਰਕਾਸ਼ ਨਹੀਂ, ਕਿਉਂਕਿ ਇਸ ਵਿਚ ਛਾਇਆ ਹੈ। ਇਹ ਮਾਇਆ-ਲਿਪਤ ਵਿਵਹਾਰਿਕ ਪ੍ਰਕਾਸ਼ ਹੈ। ਸ਼ੁਧ ਪ੍ਰਕਾਸ਼ ਵਿਚ ਮਾਇਆ ਨਹੀਂ, ਛਾਇਆ ਵੀ ਨਹੀਂ। ਇਸ ਲਈ ਉਸ ਅਵਸਥਾ ਵਿਚ ਕੇਵਲ ਚਾਨਣ ਦੀ ਸੱਤਾ ਰਹਿ ਜਾਂਦੀ ਹੈ, ਪਰ ਇਹ ਚਾਨਣ ਸੰਸਾਰ ਦੀ ਖੇਡ ਕ੍ਰਿਆਸ਼ੀਲ ਕਰਨ ਵਾਲਾ ਛਾਇਆ-ਲਗ ਪ੍ਰਕਾਸ਼ ਨਹੀਂ। ਇਹ ਅਦ੍ਵੈ ਪ੍ਰਕਾਸ਼ ਹੈ, ਜਦੋਂ ਕਿ ਵਿਵਹਾਰਿਕ ਪ੍ਰਕਾਸ਼ ਅਦ੍ਵੈ ਹੁੰਦਿਆਂ ਵੀ ਛਾਇਆ ਦੇ ਆਭਾਸ ਕਾਰਨ ਦ੍ਵੈਤ ਦੀ ਝਲਕ ਦੇਂਦਾ ਹੈ। ਇੰਞ ਇਹ ਜਗਤ ਦ੍ਵੈਤ ਅਦ੍ਵੈਤ ਦੀ ਅਦੁੱਤੀ ਖੇਡ ਬਣ ਜਾਂਦਾ ਹੈ, ਜਿਸ ਦੀ ਏਕਤਾ ਵਿਚ ਅਗਿਆਨ ਕਾਰਨ ਅਨੇਕਤਾ ਭਾਸਮਾਨ ਹੁੰਦੀ ਹੈ ਅਤੇ ਗਿਆਨ ਵਿਚ ਅਨੇਕਤਾ ਅੰਦਰ ਅਦ੍ਵੈ ਹੋਂਦ ਸਪੱਸ਼ਟ ਦ੍ਰਿਸ਼ਟਮਾਨ ਹੁੰਦੀ ਹੈ। ਭਾਈ ਗੁਰਦਾਸ ਜੀ ਨੇ ਆਪਣੀ ਦੂਜੀ ਵਾਰ ਦੀ ਗਿਆਰਵੀਂ ਪਉੜੀ ਵਿਚ ਇਸ ਏਕ-ਅਨੇਕ ਦੀ ਖੇਡ ਦਾ ਸੁੰਦਰ ਚਿਤਰਣ ਕੀਤਾ ਹੈ-

*ਸੁਨਿਆਰਾ ਸੁਇਨਾ ਘੜੈ ਗਹਣੇ ਸਾਵਾਰੇ।*
*ਪਿਪਲ ਵਤਰੇ ਵਾਲੀਆ ਤਾਨਉੜੇ ਤਾਰੇ।*
*ਵੇਸਰਿ ਨਥਿ ਵਖਾਣੀਐ ਕੰਠ ਮਾਲਾ ਧਾਰੇ।*
*ਟੀਕਤਿ ਮਣੀਆ ਮੋਤਿਸਰ ਗਜਰੇ ਪਾਸਾਰੇ।*
*ਦੁੱਰ ਬੁਹੱਟਾ ਗੋਲ ਛਾਪ ਕਰਿ ਬਹੁ ਪਰਕਾਰੇ।*
*ਆਪੇ ਆਪਿ ਵਰੱਤਦਾ ਗੁਰਮੁਖਿ ਵੀਚਾਰੇ॥*

ਇੱਕੋ ਸੋਨੇ ਤੋਂ ਅਨੇਕਾਂ ਗਹਿਣੇ ਬਣਦੇ ਹਨ, ਜੋ ਵੱਖ-ਵੱਖ ਪ੍ਰਤੀਤ ਤਾਂ ਹੁੰਦੇ ਹਨ, ਪਰ

ਅਸਲ ਵਿਚ ਅਭਿੰਨ ਹਨ। ਇਸੇ ਤਰ੍ਹਾਂ ਇੱਕੋ ਸਾਰ-ਵਸਤੂ ਦੋ ਰੂਪ ਗ੍ਰਹਿਣ ਕਰਦੀ ਹੈ। ਜਦੋਂ ਚਾਨਣ ਦੀ ਕ੍ਰਿਆ ਘਟਦੀ ਹੈ, ਤਾਂ ਉਸ ਦੀ ਪਰਛਾਈ ਦਾ ਪ੍ਰਸਾਰ ਵਧਦਾ ਹੈ, ਜੀਵ ਚਾਨਣ ਤੋਂ ਵੰਚਿਤ ਅਤੇ ਅੰਧੇਰੇ ਦਾ ਸ਼ਿਕਾਰ ਹੋਇਆ ਜਾਪਦਾ ਹੈ। ਅੰਧੇਰਾ ਕਿਉਂ ਜੁ ਵਾਸਤਵਿਕ ਨਹੀਂ, ਇਸ ਲਈ ਇਸ ਦੀ ਆਪਣੀ ਕੋਈ ਵਿਲੱਖਣ ਕ੍ਰਿਆ ਨਹੀਂ, ਜੋ ਆਪਣੇ ਕਾਰਨ ਘਟਣ-ਵਧਣ ਦੀ ਸੰਭਾਵਨਾ ਰੱਖਦੀ ਹੋਵੇ। ਅੰਧਕਾਰ ਜਾਂ ਹਨੇਰਾ ਹਰ ਤਰੀਕੇ ਨਾਲ ਪ੍ਰਕਾਸ਼ ਉੱਤੇ ਨਿਰਭਰ ਹੈ। ਕੇਵਲ ਚਾਨਣ ਦੀ ਅਕ੍ਰਿਅਤਾ ਹੀ ਹਨੇਰੇ ਦੀ ਅਧਿਕ ਕ੍ਰਿਆਸ਼ੀਲਤਾ ਦਾ ਆਭਾਸ ਕਰਵਾਉਂਦੀ ਹੈ। ਚਾਨਣ ਦਾ ਕਿਉਂਕਿ ਆਧਾਰ ਹੈ, ਇਸ ਲਈ ਉਹ ਆਪਣੀ ਹੀ ਪਰਛਾਈ ਦੇ ਪ੍ਰਭਾਵ ਵਿਚ ਜਦੋਂ ਚਾਨਣ-ਮੂਲ ਅਕਾਲ-ਪੁਰਖ ਤੋਂ ਦੂਰੀ ਮਹਿਸੂਸ ਕਰਦਾ ਹੈ, ਤਾਂ ਅੰਧਕਾਰ ਦਾ ਜਗਤ ਵਿਚ ਪ੍ਰਭਾਵ ਵਧਿਆ ਜਾਪਦਾ ਹੈ। ਇਸ ਆਵਸਥਾ ਵਿਚ ਹਨੇਰਾ ਅਤੇ ਚਾਨਣ, ਅਵਿੱਦਿਆ ਅਤੇ ਵਿੱਦਿਆ, ਅਗਿਆਨ ਅਤੇ ਗਿਆਨ ਇਕ ਦੂਜੇ ਦੇ ਨਜ਼ਦੀਕ ਆ ਕੇ ਰਲਗੱਡ ਹੋ ਜਾਂਦੇ ਹਨ ਅਤੇ ਅਵਿੱਦਿਆ ਕਾਰਨ ਜੀਵ ਨੂੰ ਇਹ ਸਮਝ ਨਹੀਂ ਆਉਂਦੀ ਕਿ ਹਨੇਰਾ ਕੀ ਹੈ ਅਤੇ ਚਾਨਣ ਕੀ ? ਧਰਮ-ਕਰਮ ਕੀ ਹੈ ਅਤੇ ਅਧਰਮ ਕੀ ਹੈ ? ਉਹ ਧਰਮ ਨੂੰ ਅਧਰਮ ਅਤੇ ਅਧਰਮ ਨੂੰ ਧਰਮ ਸਮਝਣ ਦੇ ਭਰਮ ਦਾ ਸ਼ਿਕਾਰ ਹੋ ਜਾਂਦਾ ਹੈ। ਜਦੋਂ ਅੰਧਕਾਰ ਦਾ ਇਹ ਪ੍ਰਭਾਵ ਚਰਮ-ਸੀਮਾ ਤਕ ਪੁੱਜ ਜਾਂਦਾ ਹੈ, ਤਾਂ ਕੋਈ ਅਵਤਾਰੀ ਪੁਰਖ, ਪੈਗ਼ੰਬਰ ਜਾਂ ਗੁਰਦੇਵ ਧਰਤੀ ਉੱਪਰ ਪ੍ਰਗਟ ਹੋ ਕੇ ਅੰਧਕਾਰ ਅਤੇ ਪ੍ਰਕਾਸ਼ ਵਿਚ ਦੂਰੀ ਸਥਾਪਿਤ ਕਰ ਕੇ ਦੋਹਾਂ ਨੂੰ ਵੱਖ-ਵੱਖ ਕਰ ਦੇਂਦਾ ਹੈ, ਜਿਸ ਨਾਲ ਮਨੁੱਖ ਸੱਚ ਅਤੇ ਝੂਠ, ਵਿੱਦਿਆ ਅਤੇ ਅਵਿੱਦਿਆ ਵਿਚ ਅੰਤਰ ਜਾਣ ਸਕਦਾ ਹੈ। ਇਸੇ ਹਨੇਰੇ ਅਤੇ ਚਾਨਣ, ਅਵਿੱਦਿਆ ਅਤੇ ਵਿੱਦਿਆ ਆਦਿ ਦੀ ਸਿੱਖ ਦਾਰਸ਼ਨਿਕਤਾ ਨੇ ਖੰਡੇ ਦਾ ਰੂਪ ਧਾਰਨ ਕੀਤਾ ਹੈ ਅਤੇ ਇਸੇ ਸੂਖਮ ਦਰਸ਼ਨ ਦਾ ਪ੍ਰਤੀਨਿਧ ਬਣ ਕੇ ਇਹ ਸਿੱਖ 'ਨਿਸ਼ਾਨ' ਦੇ ਕੇਂਦਰ ਵਿਚ ਸ਼ੋਭਨੀਕ ਹੋਇਆ ਹੈ, ਕਿਉਂਕਿ ਇਸ ਪਿੱਛੇ ਲੁਪਤ ਦਰਸ਼ਨ ਸਿੱਖ ਚਿੰਤਨ ਦਾ ਸਰਵੋਤਮ ਸਾਰ ਹੈ। ਇਸੇ ਦ੍ਰਿਸ਼ਟੀ ਨੂੰ ਕੇਂਦਰ ਵਿਚ ਰੱਖ ਕੇ ਸਿੱਖਾਂ ਦੇ ਪੰਥਕ ਨਿਸ਼ਾਨ ਦੀ ਦਾਰਸ਼ਨਿਕ ਵਿਆਖਿਆ ਦੀ ਉੱਚਿਤਤਾ ਹੈ।

ਖੰਡੇ ਦੀ ਅਰੰਭਤਾ ਵੇਖਿਆਂ ਇਸ ਦਾ ਸਭ ਤੋਂ ਨਿਚਲਾ ਭਾਗ ਬੀਜ ਦੀ ਆਕ੍ਰਿਤੀ ਦਾ ਜਾਪਦਾ ਹੈ। ਜਿਸ ਵਿਚੋਂ ਇੱਕੋ ਅੰਕੁਰ ਫੁਟ ਕੇ ਉੱਪਰ ਨੂੰ ਉੱਠਦਾ ਦ੍ਰਿਸ਼ਟਮਾਨ ਹੁੰਦਾ ਹੈ। ਇਹ ਇਕ ਡੰਡੀ ਅੱਗੇ ਚੱਲ ਕੇ ਦੋ ਸ਼ਾਖਾਵਾਂ ਵਿਚ ਵਿਭਾਜਿਤ ਹੋ ਜਾਂਦੀ ਹੈ। ਇਸ ਤੋਂ ਸਪੱਸ਼ਟ ਸੰਕੇਤ ਮਿਲਦਾ ਹੈ ਕਿ ਸਾਰੇ ਜਗਤ ਦਾ ਆਰੰਭ ਇੱਕੋ ਬੀਜ ਜਾਂ ਸਿਰਜਨ-ਸ਼ਕਤੀ ਤੋਂ ਹੈ। ਇਸਲਾਮ ਵਰਗੇ ਦ੍ਵੈਤਵਾਦੀ ਧਰਮਾਂ ਵਿਚ ਚੰਗਿਆਈ ਰੱਬ ਤੋਂ ਪ੍ਰਵਾਹਿਤ ਹੋਈ ਮੰਨੀ ਗਈ ਹੈ ਅਤੇ ਬੁਰਾਈ ਦਾ ਮੂਲ ਰੱਬ ਨੂੰ ਨਹੀਂ ਸ਼ੈਤਾਨ ਨੂੰ ਸਵੀਕਾਰ ਕੀਤਾ ਗਿਆ ਹੈ। ਇਸਲਾਮ ਅਨੁਸਾਰ ਰੱਬ ਜਗਤ ਦਾ ਕਰਤਾ ਹੈ, ਪਰ ਜਗਤ ਨਾ ਉਸ ਵਿੱਚੋਂ ਨਿਕਲਦਾ ਹੈ, ਨਾ ਉਸ ਵਿਚ ਵਿਲੀਨ ਹੁੰਦਾ ਹੈ। ਗੁਰਮਤਿ ਦਰਸ਼ਨ ਵਿਚ ਕਿਸੇ ਸ਼ੈਤਾਨ ਦੀ ਪਰਿਕਲਪਨਾ ਲਈ ਕੋਈ ਸਥਾਨ

ਨਹੀਂ। ਸਾਰਾ ਸਥੂਲ ਜਗਤ ਇੱਕੋ ਪਾਰਬ੍ਰਹਮ ਵਿੱਚੋਂ ਵਿਕਸਿਤ ਹੋ ਕੇ ਆਕਾਰਧਾਰੀ ਰੂਪ ਗ੍ਰਹਿਣ ਕਰਦਾ ਹੈ, ਉਸੇ ਵਿਚ ਫਨਾਹ ਹੋ ਜਾਂਦਾ ਹੈ। ਖੰਡੇ ਦੇ ਹੇਠਲੇ ਭਾਗ ਤੋਂ ਥੱਲੇ ਨਿਰਾਕਾਰ ਹੈ। ਅਰਥਾਤ ਨਿਰਾਕਾਰ ਆਪ ਹੀ ਆਕਾਰ ਦਾ ਬੀਜ ਹੈ। ਬੀਜ ਵਰਗੀ ਆਕ੍ਰਿਤੀ ਤੋਂ ਉੱਪਰ ਉੱਠਦੀ ਇੱਕੋ ਅਵਿਭਾਜਿਤ ਡੰਡੀ ਦੱਸਦੀ ਹੈ ਕਿ ਸ੍ਰਿਸ਼ਟੀ ਦੇ ਆਰੰਭ ਵਿਚ ਇੱਕੋ ਸਮਾਨ ਪ੍ਰਸਥਿਤੀ ਲੰਬੇ ਸਮੇਂ ਤਕ ਪ੍ਰਵਾਹਿਤ ਰਹਿੰਦੀ ਹੈ। ਆਰੰਭਿਕ ਦੌਰ ਵਿਚ ਹਨੇਰੇ ਅਤੇ ਚਾਨਣ, ਗਿਆਨ ਅਤੇ ਅਗਿਆਨ, ਅਵਿੱਦਿਆ ਅਤੇ ਵਿੱਦਿਆ, ਦੇਵ ਅਤੇ ਦੈਤ ਦੀਆਂ ਦੋ ਸ਼ਾਖਾਵਾਂ ਨਹੀਂ ਸਨ। ਲੰਬੇ ਸਮੇਂ ਤਕ ਸੰਘਰਸ਼-ਰਹਿਤ ਦ੍ਵੈਤ ਦੀ ਭਾਸਮਾਨਤਾ ਬਿਨਾ ਪ੍ਰਕ੍ਰਿਤੀ ਅਰਬਦ-ਨਰਬਦ ਸਾਲ ਧੁੰਧੂਕਾਰਾ ਦੀ ਸਮਾਨ-ਪ੍ਰਸਥਿਤੀ ਦਾ ਰੂਪ ਧਾਰਨ ਕਰੀ ਰਖਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਉਪਰੋਕਤ ਪਦ ਵਿਚ ਵੀ ਇਸ ਦਾ ਉਲੇਖ ਕੀਤਾ ਮਿਲਦਾ ਹੈ। ਪਹਿਲਾਂ ਸਭ ਸੰਸਾਰ ਪੈਦਾ ਹੁੰਦਾ ਹੈ। ਫਿਰ ਹੌਲੀ-ਹੌਲੀ ਜੀਵਾਂ ਦੀ ਰਚਨਾ, ਪਾਲਣਾ ਅਤੇ ਮ੍ਰਿਤੂ ਦਾ ਵਿਧਾਨ ਹੋਂਦ ਵਿਚ ਆਉਂਦਾ ਹੈ। ਇਸ ਤੋਂ ਬਾਅਦ ਨੇਕੀ-ਬਦੀ ਦੀ ਖੇਡ ਪ੍ਰਾਰੰਭ ਹੁੰਦੀ ਹੈ, ਯਥਾ:

*ਖੰਡਾ ਪ੍ਰਥਮਿ ਮਨਾਇਕੈ ਜਿਨ ਸਭ ਸੈਸਾਰ ਉਪਾਇਆ।*
*ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤਿ ਦਾ ਖੇਲੁ ਬਣਾਇਆ।*

ਇੰਝ ਆਰੰਭਿਕ ਬੀਜ ਤੋਂ ਉੱਪਰ ਖੜੀ ਸਿੱਧੀ ਉਠੱਦੀ ਰੇਖਾ ਇਕਸਮਾਨ ਨਿਸ਼ਕ੍ਰਿਯ ਜਿਹੀ ਧੁੰਧੁਕਾਰਾ-ਗ੍ਰਸਤ ਸ੍ਰਿਸ਼ਟੀ ਦੀ ਲਖਾਇਕ ਹੈ, ਜਿਸ ਵਿਚ ਜੋ ਕ੍ਰਿਆ ਹੈ, ਉਸ ਵਿਚ ਅਜੇ ਨਾ ਵਿਰੋਧੀ ਤੱਤਾਂ ਦਾ ਆਗਮਨ ਹੋਇਆ ਹੈ, ਨਾ ਕਿਸੇ ਸੰਘਰਸ਼ ਦੀ ਆਰੰਭਤਾ। ਇਹ ਸੁਸ਼ੁਪਤਿ (ਗੂੜ੍ਹੀ ਨੀਂਦ) ਅਵਸਥਾ ਚਾਨਣ ਅਤੇ ਹਨੇਰੇ ਦੀ ਲੀਲਾ ਤੋਂ ਰਹਿਤ ਹੈ। ਇਸ ਸਮੇਂ ਨਾ ਚਾਨਣ ਹੈ, ਨਾ ਹੀ ਹਨੇਰਾ। ਜਦੋਂ ਸੂਰਜਾਦਿ ਦੀਆਂ ਕਿਰਨਾਂ ਦੇ ਪੁੱਜਣ ਕਾਰਨ ਪ੍ਰਕਾਸ਼ ਅਤੇ ਅੰਧਕਾਰ ਦਾ ਕ੍ਰਮਿਕ ਵੱਖਰਾ ਵਜੂਦ ਹੋਂਦ ਵਿਚ ਆਉਂਦਾ ਹੈ, ਤਾਂ ਦੋਹਰੇ ਅਸਤਿਤ੍ਵ ਨੂੰ ਦਰਸਾਉਣ ਵਾਸਤੇ ਖੰਡੇ ਦੀ ਉੱਪਰ ਉਠਦੀ ਡੰਡੀ ਜਾਂ ਰੇਖਾ ਦੋ ਸ਼ਾਖਾਵਾਂ ਵਿਚ ਵਿਭਾਜਿਤ ਹੋ ਜਾਂਦੀ ਹੈ। ਇਹ ਦੋ ਸ਼ਾਖਾਵਾਂ ਇਕ ਦੂਜੀ ਤੋਂ ਸਹਿਜੇ-ਸਹਿਜੇ ਵੱਖ ਨਹੀਂ ਹੁੰਦੀਆਂ, ਜਲਦੀ ਨਾਲ ਦੂਰੀ ਗ੍ਰਹਿਣ ਕਰਦੀਆਂ ਹਨ, ਜਿਸ ਤੋਂ ਇਹ ਭਾਵ ਲੈਣਾ ਚਾਹੀਦਾ ਹੈ ਕਿ ਪ੍ਰਕਾਸ਼-ਯੁੱਗ ਦੀ ਅਰੰਭਤਾ ਨਾਲ ਜਦੋਂ ਅੰਧਕਾਰ ਅਤੇ ਚਾਨਣ ਦੇ ਦੋ ਭਾਸਮਾਨ ਸਰੂਪ ਵਜੂਦ ਵਿਚ ਆ ਗਏ, ਤਾਂ ਪ੍ਰਕਿਰਤੀ ਵਿਚ ਪ੍ਰਕਾਸ਼ ਦਾ ਪ੍ਰਸਾਰ ਅਤੇ ਕ੍ਰਿਆਸ਼ੀਲਤਾ, ਦੋਹਾਂ ਦਾ ਵਿਕਾਸ ਜਲਦੀ ਨਾਲ ਹੋਇਆ। ਧੁੰਧੁਕਾਰਾ ਦੀ ਸਥਿਤੀ ਵਾਂਗ ਅਰਬਦ-ਨਰਬਦ ਸਾਲ ਨਹੀਂ ਲੱਗੇ। ਇਹ ਕ੍ਰਿਆਸ਼ੀਲਤਾ ਬਹੁਤ ਜਲਦੀ ਹੀ ਚਰਮ-ਸੀਮਾ ਨੂੰ ਗ੍ਰਹਿਣ ਕਰ ਗਈ। ਖੰਡੇ ਵਿਚ ਇਹ ਦੋ ਸ਼ਾਖਾਵਾਂ ਉਸ ਦੀਆਂ ਦੋ ਧਾਰਾਂ ਦਾ ਰੂਪ ਧਾਰਨ ਕਰ ਜਾਂਦੀਆਂ ਹਨ। ਇੰਝ ਨਿਸ਼ਕ੍ਰਿਯ ਸ੍ਰਿਸ਼ਟੀ ਵਿਚ ਦੋ ਵਿਰੋਧੀ ਭਾਸਦੀਆਂ ਸ਼ਕਤੀਆਂ ਲੰਬੇ ਕਾਲ ਦੀ ਸਮਾਨ ਹਾਲਤ ਮਗਰੋਂ ਕ੍ਰਿਆਸ਼ੀਲ ਹੋ ਜਾਂਦੀਆਂ ਹਨ ਅਤੇ 'ਕੁਦਰਤਿ

ਦਾ ਖੇਲੁ' ਵਜੂਦ ਵਿਚ ਆ ਜਾਂਦਾ ਹੈ। ਪਰ ਇਕ ਬੀਜ ਤੋਂ ਉਪਜੇ ਇਕ ਅੰਕੁਰ ਦੇ ਦੋ ਸ਼ਾਖਾਵਾਂ ਵਿਚ ਖੰਡਿਤ ਹੋ ਜਾਣ ਮਗਰੋਂ ਵੀ ਦੋਹਾਂ ਸ਼ਾਖਾਵਾਂ ਜਾਂ ਧਾਰਾਂ ਵਿੱਚੋਂ ਕਿਸੇ ਇਕ ਧਾਰ ਜਾਂ ਰੇਖਾ ਨੂੰ ਬਦੀ ਦਾ ਪ੍ਰਤੀਕ ਅਤੇ ਦੂਜੀ ਨੂੰ ਨੇਕੀ ਰੂਪ ਚਿੰਨ੍ਹਿਤ ਨਹੀਂ ਕੀਤਾ ਜਾ ਸਕਦਾ, ਕਿਉਂਕਿ ਹਕੀਕਤਨ ਇਹ ਇੱਕੋ ਸ਼ਕਤੀ ਦੀ ਦੋ ਰੂਪਾਂ ਵਿਚ ਕੇਵਲ ਭਾਸਮਾਨਤਾ ਹੈ, ਅਸਲੀਅਤ ਨਹੀਂ। ਇਹ ਭਾਸਮਾਨਤਾ ਅਵਿੱਦਿਆ ਕਾਰਨ ਹੈ। ਚਿੰਨ੍ਹਿਤ ਕਰਨ ਨਾਲ ਭਾਸਮਾਨਤਾ ਨਾ ਰਹਿ ਕੇ ਇਹ ਹਕੀਕਤ ਦਾ ਰੂਪ ਧਾਰਨ ਕਰ ਜਾਵੇਗੀ ਅਤੇ ਏਕ-ਅਨੇਕ ਦਾ ਅਦ੍ਵੈਤਵਾਦੀ ਸਿਧਾਂਤ ਦ੍ਵੈਤਵਾਦੀ ਰੂਪ ਧਾਰਨ ਕਰ ਜਾਵੇਗਾ। ਗੁਰਬਾਣੀ ਵਿਚ ਬੁਰਾ-ਭਲਾ ਆਦਿ ਦੋਹਾਂ ਤੱਤਾਂ ਦੀ ਅਭੇਦਤਾ ਸੰਬੰਧੀ ਕਿਹਾ ਹੈ-

*-ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥*
*ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ ॥... (ਪੰਨਾ ੧੩੦੨)*
*-ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥... (ਪੰਨਾ ੮੯)*
*ਹਰਿ ਬਿਨੁ ਦੂਜਾ ਨਾਹੀ ਕੋਇ ॥ ਸਰਬ ਨਿਰੰਤਰਿ ਏਕੋ ਸੋਇ ॥*
*-ਓਤਿ ਪੋਤਿ ਰਵਿਆ ਰੂਪ ਰੰਗ ॥ ਭਏ ਪ੍ਰਗਾਸ ਸਾਧ ਕੈ ਸੰਗ ॥ (ਪੰਨਾ ੨੮੭)*
*ਰਚਿ ਰਚਨਾ ਅਪਨੀ ਕਲ ਧਾਰੀ ॥ ਅਨਿਕ ਬਾਰ ਨਾਨਕ ਬਲਿਹਾਰੀ ॥ ...*
*(ਪੰਨਾ ੨੮੮)*
*-ਮੈ ਬਹੁ ਬਿਧਿ ਪੇਖਿਓ ਦੂਜਾ ਨਾਹੀ ਰੀ ਕੋਊ ॥*
*ਖੰਡ ਦੀਪ ਸਭ ਭੀਤਰਿ ਰਵਿਆ ਪੂਰਿ ਰਹਿਓ ਸਭ ਲੋਊ ॥ ੧ ॥ ਰਹਾਉ ॥....*
*(ਪੰਨਾ ੫੩੫)*

ਖੰਡੇ ਅਤੇ ਕਿਰਪਾਨ ਵਿਚ ਵੱਡਾ ਅੰਤਰ ਇਹ ਹੈ ਕਿ ਕਿਰਪਾਨ ਦੀ ਕੇਵਲ ਇੱਕੋ ਧਾਰ ਹੈ ਅਤੇ ਖੰਡੇ ਦੀਆਂ ਦੋ ਧਾਰਾਂ। ਬਤੌਰ ਸ਼ਸਤਰ ਕਿਰਪਾਨ ਖੰਡੇ ਨਾਲੋਂ ਸ਼ਾਇਦ ਵੱਧ ਕਾਰਗਰ ਹੋਵੇ, ਕਿਉਂਕਿ ਯੁੱਧ ਵਿਚ ਜੁਟੇ ਸਾਧਾਰਨ ਸੂਰਬੀਰ ਨੂੰ ਆਪਣੇ ਮਨ ਵਿਚ ਆਪਣੇ ਅਤੇ ਗੈਰ, ਮਿੱਤਰ ਅਤੇ ਵੈਰੀ ਦਾ ਦ੍ਵੈਤਵਾਦੀ ਭਾਵ ਰੱਖਣਾ ਪੈਂਦਾ ਹੈ। ਯੁੱਧ ਵਿਚ ਜੁਟੇ ਸੈਨਿਕ ਦਾ ਇੱਕੋ ਰਾਹ ਹੁੰਦਾ ਹੈ। ਉਸ ਦੇ ਨਾਲ ਖੜੋਤਾ ਉਸ ਦਾ ਮਿੱਤਰ ਹੈ, ਪਰ ਸਾਹਮਣੇ ਖੜੋਤਾ ਦੁਸ਼ਮਣ ਹੈ। ਪੱਖਪਾਤ-ਰਹਿਤ ਹੋ ਕੇ ਦੋਹਾਂ ਨੂੰ ਅਦ੍ਵੈ ਮੰਨਣਾ ਉਸ ਦੇ ਫ਼ਰਜ਼-ਪੂਰਤੀ ਦੀ ਰੁਕਾਵਟ ਹੈ। ਉਹ ਭਾਈ ਕਨ੍ਹਈਆ ਜੀ ਦੀ ਦ੍ਰਿਸ਼ਟੀ ਨਹੀਂ ਰੱਖ ਸਕਦਾ। ਇਸੇ ਕਾਰਨ ਉਸ ਨੂੰ ਭਾਈ ਜੀ ਦੇ ਉਲਟ ਵਿਵਹਾਰ ਦੀ ਗੁਰੂ ਜੀ ਕੋਲ ਸ਼ਿਕਾਇਤ ਕਰਨੀ ਪੈਂਦੀ ਹੈ। ਉਹ ਵੈਰੀ ਨੂੰ ਵੈਰੀ ਅਤੇ ਮਿੱਤਰ ਨੂੰ ਮਿੱਤਰ ਕਹਿਣ ਦੇ ਇਕਪਾਸੜ ਰਾਹ ਦਾ ਪਾਂਧੀ ਹੈ, ਇਸ ਲਈ ਉਸ ਦਾ ਕਾਰਗਰ ਹਥਿਆਰ ਦੋ-ਪਾਸੜ ਖੰਡਾ ਨਹੀਂ, ਇਕ ਧਾਰ ਵਾਲੀ ਕਿਰਪਾਨ ਹੈ। ਇਸ ਅੰਦਰਲੀ ਪੱਖਪਾਤੀ ਚਿਤ-ਬ੍ਰਿਤੀ ਕਾਰਨ ਯੁੱਧ ਵਿਚ ਜੁਟੇ ਸੈਨਿਕ ਲਈ ਖੰਡੇ ਦੀ ਬਤੌਰ ਸ਼ਸਤਰ ਵਰਤੋਂ ਬਹੁਤ ਸੀਮਿਤ ਹੈ।

**ਚਲਦਾ...**

*ਗਾਗਰ 'ਚ ਸਾਗਰ-੫੨*

# ਐਤਵਾਰ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਆਦਿਤ ਵਾਰਿ ਆਦਿ ਪੁਰਖੁ ਹੈ ਸੋਈ॥ ਆਪੇ ਵਰਤੈ ਅਵਰੁ ਨ ਕੋਈ॥*
*ਓਤਿ ਪੋਤਿ ਜਗੁ ਰਹਿਆ ਪਰੋਈ॥ ਆਪੇ ਕਰਤਾ ਕਰੈ ਸੁ ਹੋਈ॥ (ਪੰਨਾ ੮੪੧)*

ਸਾਡੇ ਸਮਾਜ ਵਿਚ ਦਿਨਾਂ/ਵਾਰਾਂ ਪ੍ਰਤੀ ਵੀ ਭਰਮਾਂ ਦੀ ਭਰਮਾਰ ਹੈ। ਸੱਤਾਂ ਵਾਰਾਂ ਨਾਲ ਅਨੇਕਾਂ ਅੰਧਵਿਸ਼ਵਾਸ ਤੇ ਫੋਕਟ ਵਿਚਾਰਾਂ ਜੁੜੀਆਂ ਹੋਈਆਂ ਹਨ। ਸਤਿਗੁਰਾਂ ਨੇ ਗੁਰਬਾਣੀ ਵਿਚ 'ਵਾਰ ਸਤ' ਰਾਹੀਂ ਨਿਰਮਲ ਪੰਥ ਦੇ ਵਾਰਸਾਂ ਨੂੰ ਉਪਦੇਸ਼ ਕੀ ਦਿੱਤਾ ਹੈ ਅਤੇ ਆਮ ਸਮਾਜ ਮੰਨੀ ਕੀ ਜਾ ਰਿਹਾ ਹੈ, ਇਸ ਸੰਬੰਧੀ ਹੀ ਅਸੀਂ ਲੜੀਵਾਰ ਵਿਚਾਰਾਂ ਕਰਾਂਗੇ। ਅੱਜ ਹਰੇਕ ਗੁਰੂ ਨਾਨਕ ਨਾਮ ਲੇਵਾ ਦਾ ਇਹ ਦ੍ਰਿੜ੍ਹ ਵਿਸ਼ਵਾਸ ਤੇ ਭਰੋਸਾ ਹੋਣਾ ਚਾਹੀਦਾ ਹੈ ਕਿ ਦਸ ਗੁਰੂ ਸਾਹਿਬਾਨ ਨੇ ਭਾਰਤੀ ਸੱਭਿਆਚਾਰ ਵਿਚ ਜੋ 'ਸਿੱਖ ਸੱਭਿਆਚਾਰ' ਸਿਰਜਿਆ ਉਸ ਦੀਆਂ ਮੰਨਤਾਂ-ਮਨਾਉਤਾਂ ਆਮ ਲੋਕ-ਮਾਨਤਾਵਾਂ ਤੋਂ ਭਿੰਨ ਹਨ। ਜਿਵੇਂ ਲੋਕ ਮੁਹਾਵਰਾ ਹੈ 'ਬੁੱਧ ਕੰਮ ਸੁੱਧ' ਪਰ ਗੁਰਮਤਿ ਦੀ ਕਸਵੱਟੀ 'ਤੇ ਪਰਖੋ ਤਾਂ ਇਸ ਨੂੰ ਕੋਈ ਮਾਨਤਾ ਨਹੀਂ ਹੈ ਕਿਉਂਕਿ ਸਾਡੀ ਸੋਚ ਤੇ ਕਰਮ ਚੰਗਾ ਹੋਣਾ ਚਾਹੀਦਾ ਹੈ, ਦਿਨ ਸਾਰੇ ਹੀ ਸ਼ੁਭ ਤੇ ਸ਼ੁੱਧ ਹਨ। ਸ੍ਰੀ ਗੁਰੂ ਅਮਰਦਾਸ ਜੀ ਦਾ ਉਪਦੇਸ਼ ਹੈ, "ਥਿਤੀ ਵਾਰ ਸੇਵਹਿ ਮੁਗਧ ਗਵਾਰ" ਭਾਵ ਥਿਤਾਂ ਤੇ ਵਾਰਾਂ ਦੀ ਵਿਚਾਰ ਕਰਨ ਵਾਲੇ ਅਤਿ ਮੂਰਖ ਹਨ।

ਹੁਣ ਤੱਤ ਗਿਆਨ ਇਹ ਹੈ ਕਿ ਜੇ ਗੁਰਮਤਿ ਅਨੁਸਾਰ ਜੀਵਨ ਜੀਵੀਏ ਤਾਂ ਭਰਮ-ਮੁਕਤ ਹੋਵਾਂਗੇ ਪਰ ਜੇਕਰ ਲੋਕ ਮੱਤ ਜਾਂ ਮਨਮਤਿ ਅਨੁਸਾਰ ਵਿਚਰਾਂਗੇ ਤਾਂ ਇਹ ਭਰਮ-ਪਖੰਡ ਸਾਨੂੰ ਸਫਲ ਜੀਵਨ ਨਹੀਂ ਜਿਊਣ ਦੇਣਗੇ।

ਪਹਿਲਾਂ 'ਐਤਵਾਰ' ਦੇ ਨਾਮਕਰਨ ਬਾਰੇ ਜਾਣੀਏ ਤਾਂ 'ਆਦਿਤ' ਤੋਂ ਭਾਵ (ਆਦਿਤਯ) ਸੂਰਜ ਹੈ। ਐਤਵਾਰ ਜਾਂ ਆਇਤਵਾਰ ਨੂੰ ਸੂਰਜ ਦਾ ਦਿਨ ਕਿਹਾ ਜਾਂਦਾ ਹੈ। ਹੁਣ ਲੋਕ ਮੱਤ ਅਨੁਸਾਰ ਇਸ ਦਿਨ ਪ੍ਰਤੀ ਵਿਸ਼ਵਾਸ ਕੀ ਹਨ ਕਿ ਐਤਵਾਰ, ਮੰਗਲਵਾਰ, ਵੀਰਵਾਰ ਤੇ ਸ਼ਨੀਵਾਰ ਮਾੜੇ ਹੁੰਦੇ ਹਨ।

ਇਸੇ ਤਰ੍ਹਾਂ ਮੰਗਲਵਾਰ, ਵੀਰਵਾਰ ਤੇ ਐਤਵਾਰ ਨੂੰ ਕਿਸੇ ਦੇ ਘਰ ਅਫਸੋਸ ਕਰਨ ਲਈ ਵੀ ਨਹੀਂ ਜਾਣਾ ਚਾਹੀਦਾ। ਦੂਜੇ ਪਾਸੇ ਇਹ ਵੀ ਵਿਸ਼ਵਾਸ ਹੈ ਕਿ ਐਤਵਾਰ ਨੂੰ ਗਹਿਣੇ ਪਹਿਨਣਾ ਤੇ ਖਰੀਦਣਾ ਸ਼ੁਭ ਹੁੰਦਾ ਹੈ। ਲੋਕ ਅਖਾਣ ਹੈ:-

*ਬੁੱਧ ਸ਼ਨਿਚਰ ਕੱਪੜੇ, ਗਹਿਣੇ ਐਤਵਾਰ।*

ਪੁਰਾਣੇ ਸਮੇਂ 'ਚ ਬਾਣੀਏ ਲੋਕ ਹੱਟੀਆਂ ਦੀਆਂ ਚੌਕੜੀਆਂ ਉੱਤੇ ਪੋਚਾ ਫੇਰਦੇ ਸਨ ਕਿ ਹਫਤਾ ਭਰ ਗਾਹਕੀ ਚੰਗੀ ਹੁੰਦੀ ਹੈ ਤੇ ਐਤਵਾਰ ਦੀ ਪਹਿਚਾਣ ਹੀ ਇਹ ਸੀ ਕਿ:

*ਐਤਵਾਰ ਤਾਂ ਜਾਣੀਏ, ਜੇ ਹੱਟਾਂ ਲਿਪਣ ਬਾਣੀਏਂ।*

ਇਸੇ ਤਰ੍ਹਾਂ ਕੁਝ ਅੰਧਵਿਸ਼ਵਾਸੀ ਲੋਕਾਂ ਦਾ ਇਹ ਵੀ ਖਿਆਲ ਹੈ ਕਿ ਐਤਵਾਰ ਸੂਰਜ

*ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੮੫੫੫੯

ਦਾ ਜਨਮ ਹੋਇਆ ਸੀ। ਇਸ ਲਈ ਐਤਵਾਰ ਵਰਤ ਰੱਖਿਆਂ ਉਮਰ ਲੰਮੀ ਹੁੰਦੀ ਹੈ, ਭੈੜੇ ਰੋਗਾਂ ਤੋਂ ਮੁਕਤੀ ਮਿਲ ਜਾਂਦੀ ਹੈ ਤੇ ਇਸ ਨਾਲ ਇਕ ਫਾਇਦਾ ਵੀ ਹੁੰਦਾ ਹੈ ਕਿ ਦੁਸ਼ਮਣ ਦਾ ਨੁਕਸਾਨ ਹੁੰਦਾ ਹੈ। ਲੋਕ ਵਿਸ਼ਵਾਸ ਅਨੁਸਾਰ ਇਸ ਦਿਨ ਸੂਰਜ ਨੂੰ ਨਮਸਕਾਰ ਕੀਤਿਆਂ ਸਾਰਾ ਦਿਨ ਚੰਗਾ ਲੰਘਦਾ ਹੈ। ਕੁਝ ਲੋਕਾਂ ਵਿਚ ਐਤਵਾਰ ਦਰਿਆ ਪਾਰ ਕਰਨਾ ਬੁਰਾ ਮੰਨਿਆ ਜਾਂਦਾ ਤੇ ਵਿਸ਼ਵਾਸ ਹੈ ਕਿ:

*ਐਤਵਾਰ ਨਾ ਲੰਘੀਏ ਪਾਰ, ਜਿੱਤੀ ਬਾਜ਼ੀ ਆਈਏ ਹਾਰ।*

ਇਉਂ ਹੀ ਵੀਰਵਾਰ ਵਾਂਗ ਇਹ ਵੀ ਵਿਸ਼ਵਾਸ ਹੈ, 'ਐਤਵਾਰ ਦੀ ਝੜੀ ਕੋਠਾ ਨਾ ਕੜੀ' ਭਾਵ ਐਤਵਾਰ ਦੀ ਝੜੀ ਵੀ ਬਹੁਤ ਨੁਕਸਾਨ ਪਹੁੰਚਾਉਂਦੀ ਹੈ।

ਇਹ ਜੋ ਲੋਕ ਵਿਸ਼ਵਾਸ ਹਨ, ਇਨ੍ਹਾਂ ਵਿੱਚੋਂ ਸਮੇਂ ਅਨੁਸਾਰ ਹੀ ਸਿੱਖਿਆ ਜਾਂ ਮੱਤ ਤਾਂ ਖਤਮ ਹੋ ਚੁੱਕੀ ਹੈ ਤੇ ਇਹ ਪਰਾਲੀ ਦੀ ਤਰ੍ਹਾਂ ਫੋਕਟ ਸਾਡੇ ਸਮਾਜ ਦੇ ਪਾਸ ਹੈ। ਹੁਣ ਗੁਰਮਤਿ ਦੀ ਦ੍ਰਿਸ਼ਟੀ ਤੋਂ ਨਿਰਮਲ ਪੰਥ ਦੇ ਵਾਰਸਾਂ ਨੂੰ, ਜੋ ਐਤਵਾਰ ਰਾਹੀਂ ਸਤਿਗੁਰਾਂ ਨੇ ਉਪਦੇਸ਼ ਦਿੱਤਾ ਹੈ, ਸਿੱਖ ਸਮਾਜ ਨੇ ਉਸ ਉੱਪਰ ਅਮਲ ਕਰਨਾ ਹੈ ਤੇ ਹੋਰ ਕਿਸੇ ਭਰਮ-ਪਖੰਡ ਵਿਚ ਨਹੀਂ ਪੈਣਾ। ਇਸ ਰਚਨਾ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ ਦਾ ਭਾਵ, ਜੋ 'ਅਦਿਤ ਵਾਰ' (ਐਤਵਾਰ) ਰਾਹੀਂ ਗੁਰ ਉਪਦੇਸ਼ ਹੈ ਕਿ ਉਹ ਅਕਾਲ ਪੁਰਖ ਆਪ ਹੀ ਸਭ ਥਾਂ ਮੌਜੂਦ ਹੈ, ਉਸ ਤੋਂ ਬਿਨ੍ਹਾਂ ਹੋਰ ਕੋਈ ਨਹੀਂ ਹੈ। ਉਸ ਪ੍ਰਭੂ ਨੇ ਸਾਰੇ ਜਗਤ ਨੂੰ ਤਾਣੇ-ਪੇਟੇ ਵਾਂਗ ਪਰੋਇਆ ਹੈ ਤੇ ਉਹੀਂ ਹੁੰਦਾ ਹੈ ਜੋ ਕਰਤਾਰ ਆਪ ਕਰਦਾ ਹੈ। ਅਗਲੀ ਪੰਕਤੀ ਹੈ:

*ਨਾਮਿ ਰਤੇ ਸਦਾ ਸੁਖੁ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥* *(ਪੰਨਾ ੮੪੧)*

ਪ੍ਰਭੂ ਦੇ ਨਾਮ ਵਿਚ ਰੰਗੇ ਮਨੁੱਖ ਨੂੰ ਸਦਾ ਸੁੱਖ ਮਿਲਦਾ ਹੈ, ਪਰ ਵਿਰਲੇ ਗੁਰਮੁਖ ਹੀ ਇਹ ਗੱਲ ਸਮਝਦੇ ਹਨ:

*ਹਿਰਦੈ ਜਪਨੀ ਜਪਉ ਗੁਣਤਾਸਾ॥*
*ਹਰਿ ਅਗਮ ਅਗੋਚਰੁ ਅਪਰੰਪਰ ਸੁਆਮੀ ਜਨ ਪਗਿ ਲਗਿ ਧਿਆਵਉ ਹੋਇ ਦਾਸਨਿ ਦਾਸਾ॥*
*(ਪੰਨਾ ੮੪੧)*

ਹੇ ਭਾਈ! ਮੈਂ ਆਪਣੇ ਹਿਰਦੇ ਵਿਚ ਗੁਣਾਂ ਦੇ ਖ਼ਜ਼ਾਨੇ, ਇਕ ਪ੍ਰਭੂ ਦਾ ਨਾਮ ਜਪਦਾ ਹਾਂ। ਉਹ ਪ੍ਰਭੂ ਅਪਹੁੰਚ, ਪਰ੍ਹੇ ਤੋਂ ਪਰ੍ਹੇ ਹੈ, ਮੈਂ ਤਾਂ ਉਸ ਦੀ ਬੰਦਗੀ ਕਰਨ ਵਾਲੇ ਦਾਸਾਂ ਦਾ ਦਾਸ ਬਣ ਕੇ ਉਸ ਨੂੰ ਸਿਮਰਦਾ ਹਾਂ। ਇਸੇ ਤਰ੍ਹਾਂ ਗੁਰਮਤਿ ਦ੍ਰਿੜ੍ਹ ਕਰਵਾਉਂਦਿਆਂ ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਇਉਂ ਵੀ ਸੁਚੇਤ ਕੀਤਾ ਹੈ:

*ਮਾਨਸਰ ਤਿਆਗਿ ਆਨ ਸਰ ਜਾਇ ਬੈਠੇ ਹੰਸੁ,*
*ਖਾਇ ਜਲ-ਜੰਤ ਹੰਸ ਬੰਸਹਿ ਲਜਾਵਈ॥* *(ਕਬਿੱਤ ਸਵੱਯੇ)*

ਜੇਕਰ 'ਹੰਸ' ਮਾਨ ਸਰੋਵਰ ਛੱਡ ਕੇ ਕਿਸੇ ਹੋਰ ਤਲਾਬ 'ਤੇ ਜਾ ਬੈਠੇ ਅਤੇ ਬਗਲਿਆਂ ਵਾਂਗ ਉੱਥੋਂ ਜਲ ਦੇ ਜੰਤੂਆਂ ਨੂੰ ਖਾਣ ਲੱਗ ਪਵੇ ਤਾਂ ਉਹ ਹੰਸਾਂ ਦੀ ਕੁਲ ਨੂੰ ਸ਼ਰਮਿੰਦਾ ਕਰੇਗਾ। ਇਸੇ ਤਰ੍ਹਾਂ ਸਿੱਖ ਸਮਾਜ ਵੀ ਲੋਕਮਤਿ ਅਤੇ ਗੁਰਮਤਿ ਨੂੰ ਸਮਝੇ, ਤਾਂ ਹੀ ਫੋਕਟ ਭਰਮਾਂ ਤੇ ਬੰਧਨਾਂ ਤੋਂ ਮੁਕਤ ਹੋ ਸਕਦਾ ਹੈ, ਨਹੀਂ ਤਾਂ ਦਿਨਾਂ-ਦਿਹਾਰਾਂ ਦੇ ਭਰਮ ਪਾ ਕੇ ਆਰਥਿਕ ਤੇ ਬੌਧਿਕ ਲੁੱਟ ਕਰਨ ਵਾਲਾ ਤਬਕਾ ਤਾਂ ਪੂਰੀ ਤਰ੍ਹਾਂ ਸਰਗਰਮ ਹੈ। ਅਸੀਂ ਗੁਰੂ ਦੇ ਉਪਦੇਸ਼ ਉੱਪਰ ਭਰੋਸਾ ਰੱਖਣਾ ਹੈ। ■

# ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ

*-ਬੀਬੀ ਰਘਬੀਰ ਕੌਰ**

ਸੁਖਮਨੀ ਸਾਹਿਬ ਦੇ ਰਚਨਹਾਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ ਗੋਇੰਦਵਾਲ ਸਾਹਿਬ, ਜ਼ਿਲ੍ਹਾ ਤਰਨਤਾਰਨ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਘਰ ਬੀਬੀ ਭਾਨੀ ਜੀ ਦੀ ਕੁੱਖੋਂ ਹੋਇਆ। ਬਚਪਨ ਵਿਚ ਆਪ ਜੀ ਦੇ ਨਾਨਾ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਆਪ ਨੂੰ 'ਦੋਹਿਤਾ ਬਾਣੀ ਕਾ ਬੋਹਿਥਾ' ਦਾ ਵਰ ਪ੍ਰਾਪਤ ਹੋਇਆ, ਜੋ ਕਿ ਆਪ ਜੀ ਦੀ ਹੋਣਹਾਰ ਪ੍ਰਤਿਭਾ ਦਾ ਪ੍ਰਤੀਕ ਸੀ।

ਸ੍ਰੀ ਗੁਰੂ ਅਰਜਨ ਦੇਵ ਜੀ ਪੂਰਨ ਪੁਰਖ ਸਨ। ਅਧਿਆਤਮਵਾਦ ਦੀਆਂ ਟੀਸੀਆਂ ਨੂੰ ਛੋਂਹਦੇ ਹੋਏ ਉੱਚ ਕੋਟੀ ਦੇ ਵਿਦਵਾਨ, ਮਹਾਨ ਬਾਣੀਕਾਰ, ਸੁਯੋਗ ਪ੍ਰਬੰਧਕ, ਸਮਾਜਿਕ ਭਾਵਨਾਵਾਂ ਵਾਲੇ ਸੂਝਵਾਨ ਤੇ ਦੂਰ-ਦ੍ਰਿਸ਼ਟੀ ਦੇ ਮਾਲਕ ਸਨ। ਆਪ ਦੀ ਬਿਰਤੀ ਸ਼ਾਂਤ, ਅਡੋਲ ਤੇ ਸਹਿਜ ਵਿਚ ਸਦਾ ਜੁੜੀ ਰਹਿੰਦੀ ਸੀ। ਆਪ ਦੇ ਨੂਰੀ ਚਿਹਰੇ ਤੋਂ ਨਿਰੰਕਾਰ ਦੇ ਰੂਪ ਦੀ ਪ੍ਰਤੱਖ ਝਲਕ ਦਿਖਾਈ ਦਿੰਦੀ ਸੀ। ਭੱਟ ਮਥਰਾ ਜੀ ਆਪ ਜੀ ਦੀ ਅਕਾਲ ਪੁਰਖ ਨਾਲ ਅਭੇਦਤਾ ਦੀ ਗਵਾਈ ਇਉਂ ਦਿੰਦੇ ਹਨ:

*ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ॥*
*ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ॥* (ਪੰਨਾ ੧੪੦੯)

ਅਧਿਆਤਮਕ ਰਹੱਸਵਾਦੀ ਹੁੰਦਿਆਂ ਆਪ ਦਾ ਵਿਵਹਾਰਕ ਜੀਵਨ ਉੱਚੀ ਸ਼ਾਨ ਵਾਲਾ ਸੀ। ਭਾਈ ਸੱਤਾ ਅਤੇ ਭਾਈ ਬਲਵੰਡ ਜੀ ਜੋ ਆਪ ਦੇ ਦਰਬਾਰ ਦੇ ਕੀਰਤਨੀਏ ਅਤੇ ਗੁਰੂ-ਘਰ ਦੇ ਸਿੱਖ ਸਨ, ਆਪ ਦੀ ਉਸਤਤੀ ਕਰਦਿਆਂ ਲਿਖਦੇ ਹਨ:

*ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥*
*ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥* (ਪੰਨਾ ੯੬੮)

ਭੱਟ ਹਰਬੰਸ ਜੀ ਅਨੁਸਾਰ ਆਪ ਦੇ ਸਿਰ ਛੱਤਰ ਝੁਲਦਾ ਸੀ ਤੇ ਸੇਵਕ ਚਉਰ ਵੀ ਕਰਦੇ ਰਹਿੰਦੇ ਸਨ:

*ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ॥*
*ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ॥* (ਪੰਨਾ ੧੪੦੯)

ਇਤਨੀ ਉੱਚ ਅਵਸਥਾ ਅਤੇ ਸ਼ਾਨ ਹੁੰਦਿਆਂ ਵੀ ਆਪ ਦੇ ਮਨ ਵਿਚ ਸਦਾ ਨਿਮਰਤਾ ਅਥਵਾ ਗਰੀਬੀ ਹੁੰਦੀ ਸੀ। ਆਪ ਜੀ ਨੇ ਆਪਣੀ ਪਾਵਨ ਬਾਣੀ ਵਿਚ ਆਪਣੇ ਆਪ ਨੂੰ ਸਦਾ ਸੇਵਕ, ਦਾਸ, ਜਾਚਕ, ਚੇਰੀ, ਢਾਡੀ ਆਦਿ ਸ਼ਬਦਾਂ ਨਾਲ

**ਮਕਾਨ ਨੰ:੨੧੪/੪, ਮੁਹਲਾ ਗੋਪਾਲ ਨਗਰ, ਗੁਰਦਾਸਪੁਰ, ਫੋਨ ਨੰ:੦੧੮੭੪-੨੪੭੩੩੧*

ਸੰਬੋਧਨ ਕੀਤਾ ਹੈ:

*ਹਉ ਢਾਢੀ ਦਰਿ ਗੁਣ ਗਾਵਦਾ ਜੇ ਹਰਿ ਪ੍ਰਭ ਭਾਵੈ॥...*
*ਹਉ ਨਿਰਗੁਣੁ ਢਾਢੀ ਬਖਸਿਓਨੁ ਪ੍ਰਭਿ ਪੁਰਖਿ ਵੇਦਾਵੈ॥* (ਪੰਨਾ ੧੦੯੭)

ਇਸ ਤੋਂ ਵੱਧ ਆਪ ਜੀ ਆਪਣੇ ਆਪ ਨੂੰ ਨੀਚ, ਅਨਾਥ, ਅਜਾਨ, ਗੁਣਹੀਣ ਕਹਿੰਦੇ ਹਨ:

*ਨੀਚੁ ਅਨਾਥੁ ਅਜਾਨੁ ਮੈ ਨਿਰਗੁਨੁ ਗੁਣਹੀਨੁ॥*
*ਨਾਨਕ ਕਉ ਕਿਰਪਾ ਭਈ ਦਾਸੁ ਅਪਨਾ ਕੀਨੁ॥* (ਪੰਨਾ ੮੧੪)

ਆਪ ਸਮ-ਦ੍ਰਿਸ਼ਟੀ ਦੇ ਮਾਲਕ ਸਨ। ਆਪਣੇ ਪਰਾਏ ਦਾ ਕੋਈ ਭਿੰਨ ਭੇਦ ਨਹੀਂ ਸੀ। ਹਰ ਜਾਤ ਕੌਮ ਤੇ ਮਜ਼ਹਬ ਦਾ ਸਤਿਕਾਰ ਕਰਦੇ ਸਨ। ਇਹੋ ਕਾਰਨ ਸੀ ਕਿ ਸਾਈਂ ਮੀਆਂ ਮੀਰ ਜੀ ਵਰਗੇ ਸੂਫੀ ਫਕੀਰ ਆਪ ਦਾ ਬੇਹੱਦ ਸਤਿਕਾਰ ਕਰਦੇ ਸਨ। ਆਪ ਦੇ ਸਿੱਖਾਂ ਵਿਚ ਹਿੰਦੂ-ਮੁਸਲਮਾਨ ਦੋਵੇਂ ਸਨ। ਸਮੁੱਚੀ ਮਾਨਵਤਾ ਲਈ ਆਪ ਦੇ ਦਿਲ ਵਿਚ ਪਿਆਰ ਸੀ। ਲੋਕਾਂ ਦੇ ਦੁੱਖਾਂ ਨੂੰ ਦੂਰ ਕਰਨ ਲਈ ਆਪਣੇ ਆਪ ਨੂੰ ਕੁਰਬਾਨ ਕਰ ਦੇਣਾ, ਆਪ ਦੀ ਸ਼ਖ਼ਸੀਅਤ ਦਾ ਲਾਸਾਨੀ ਗੁਣ ਸੀ। ਸਮਾਜ ਸੇਵਾ ਆਪ ਦੇ ਵਿਅਕਤੀਤਵ ਦਾ ਅਦੁੱਤੀ ਗੁਣ ਸੀ। ਸਰੋਵਰ, ਬਉਲੀਆਂ ਤੇ ਖੂਹ ਆਦਿ ਬਣਾਉਣੇ ਆਪ ਦੀ ਸਮਾਜਿਕ ਸਦਭਾਵਨਾ ਦੇ ਪ੍ਰਤੀਕ ਹਨ। ਦੁਖੀਆਂ ਦੀ ਸੇਵਾ ਕਰਨੀ ਤੇ ਨਿਆਸਰਿਆਂ ਨੂੰ ਆਸਰਾ ਦੇਣਾ ਆਪ ਦਾ ਸੁਭਾਅ ਸੀ।

'ਸੁਖਮਨੀ ਸਾਹਿਬ' ਸ੍ਰੀ ਗੁਰੂ ਅਰਜਨ ਦੇਵ ਜੀ ਦੀ ਅਤਿ ਮਹੱਤਵਪੂਰਨ ਬਾਣੀ ਹੈ ਜੋ ਸਮੁੱਚੇ ਗੁਰਮਤਿ ਦਰਸ਼ਨ ਅਤੇ ਗੁਰਮਤਿ ਕਾਵਿ ਆਦਰਸ਼ ਦੀ ਵਿਆਖਿਆ ਕਰਦੀ ਹੈ। ਇਹ ੨੪ ਅਸਟਪਦੀਆਂ ਅਤੇ ੨੪ ਸਲੋਕਾਂ ਦੀ ਸਭ ਤੋਂ ਲੰਮੇਰੀ ਬਾਣੀ ਹੈ। ਹਰ ਅਸਟਪਦੀ ਤੋਂ ਪਹਿਲਾਂ ਇਕ ਸਲੋਕ ਆਉਂਦਾ ਹੈ। ਇਹ ਸਲੋਕ ਦੋਹਰੇ ਦਾ ਰੂਪ ਹੈ ਅਤੇ ਦੋ-ਤੁਕਾ ਹੈ। ਹਰ ਅਸਟਪਦੀ ਦੀਆਂ ਅੱਠ ਪਉੜੀਆਂ ਹਨ ਅਤੇ ਇਕ ਤੋਂ ਛੁਟ ਹਰ ਪਉੜੀ ਦੀਆਂ ੧੦ ਤੁਕਾਂ ਹਨ। ਹਰ ਦੋ ਪੰਕਤੀਆਂ ਬਾਅਦ ਤੁਕਾਂਤ ਬਦਲ ਜਾਂਦਾ ਹੈ। ਪਉੜੀ ਦਾ ਛੰਦ ਚੌਪਈ ਹੈ। ਪਹਿਲੀ ਅਸਟਪਦੀ ਦੀ ਪਹਿਲੀ ਪਉੜੀ ਤੋਂ ਪਿੱਛੋਂ 'ਰਹਾਉ' ਦੀ ਪੰਕਤੀ ਆਈ ਹੈ ਜਿਸ ਵਿਚ ਸੁਖਮਨੀ ਸਾਹਿਬ ਦਾ ਕੇਂਦਰੀ ਭਾਵ ਹੈ।

ਸੁਖਮਨੀ ਜਿਸ ਨੂੰ ਅਦਬ ਸਤਿਕਾਰ ਸਹਿਤ ਸੁਖਮਨੀ ਸਾਹਿਬ ਕਰਕੇ ਪੁਕਾਰਿਆ ਜਾਂਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹੈ। ਇਸ ਵਿਚ ਮਨੁੱਖੀ ਜੀਵਨ ਦੀ ਮੁੱਖ ਸਮੱਸਿਅਵਾਂ-- ਮਾਨਸਿਕ ਅਤੇ ਆਤਮਕ ਸਮੱਸਿਆ ਦਾ ਸਮਾਧਾਨ ਕੀਤਾ ਹੈ। ਹਰੇਕ ਅਸਟਪਦੀ ਦੇ ਅਰੰਭ ਵਿਚ ਆਏ ਸਲੋਕ ਵਿਚ ਸਮੁੱਚੀ ਅਸਟਪਦੀ ਦਾ ਭਾਵ ਪ੍ਰਗਟ ਕੀਤਾ ਗਿਆ ਹੈ। ਹਰ ਸਲੋਕ ਤੇ ਅਸਟਪਦੀ ਦਾ ਵਿਸ਼ਾ ਆਪੋ-ਆਪਣਾ ਹੈ ਅਤੇ ਹਰ ਅਸਟਪਦੀ ਵਿਚ ਭਿੰਨ-ਭਿੰਨ ਦਾਰਸ਼ਨਿਕ ਸਿਧਾਂਤਾਂ ਦਾ ਵਿਸ਼ਲੇਸ਼ਣ ਪੂਰੀ ਗਹਿਰਾਈ ਨਾਲ ਕੀਤਾ ਗਿਆ ਹੈ। ਸਾਰੀ ਬਾਣੀ ਦਾ ਉਦੇਸ਼ ਨਾਮ-

ਮਾਰਗ ਦੇ ਸਿਧਾਂਤਾਂ ਦੇ ਅੰਤਰਗਤ ਮਨੁੱਖਾ ਜੀਵਨ ਨੂੰ ਸੁਖਦਾਈ ਤੇ ਸਫਲ ਬਣਾਉਣਾ ਹੈ। ਡਾ. ਤਾਰਨ ਸਿੰਘ ਅਨੁਸਾਰ "ਸੱਚ-ਮੁੱਚ 'ਸੁਖਮਨੀ' ਸੰਸਾਰ ਸਾਹਿਤ ਕਲਾ ਦਾ ਅਦੁੱਤੀ ਚਮਤਕਾਰ ਹੈ, ਜਿਸ ਨੂੰ ਸਮਝਣ, ਵਿਚਾਰਨ ਤੇ ਪ੍ਰਚਾਰਨ ਦੀ ਲੋੜ ਹੈ।"

ਸੁਖਮਨੀ ਸਾਹਿਬ ਮਨੁੱਖੀ ਜੀਵਨ ਦਾ ਮਾਰਗ-ਦਰਸ਼ਨ ਕਰਦੀ ਹੈ। ਇਸ ਵਿਚ ਜਿੱਥੇ ਪਦਾਰਥਵਾਦੀ ਜੀਵਨ ਦੀ ਅਲੋਚਨਾ ਕੀਤੀ ਹੈ, ਉੱਥੇ ਵਿਹਾਰਕ ਜੀਵਨ ਦੀ ਉਪਯੋਗਤਾ ਤੇ ਅਧਿਆਤਮਕ ਜੀਵਨ ਦੀ ਸ੍ਰੇਸ਼ਟਤਾ ਨੂੰ ਵਿਸ਼ਲੇਸ਼ਣਾਤਮਕ ਰੂਪ ਵਿਚ ਦੱਸਿਆ ਹੈ। ਪਦਾਰਥਵਾਦੀ ਜੀਵਨ ਵਿਚ ਪਦਾਰਥਾਂ ਦੀ ਪ੍ਰਾਪਤੀ ਨੂੰ ਸੀਮਤ ਕੀਤਾ ਹੈ। ਪਦਾਰਥਾਂ ਦੇ ਭੋਗ ਉੱਚਿਤ ਹਨ, ਪਰ ਉਨ੍ਹਾਂ ਨਾਲ ਮੋਹ ਪਾ ਕੇ ਉਨ੍ਹਾਂ ਦੀ ਪ੍ਰਾਪਤੀ ਨੂੰ ਜੀਵਨ ਦਾ ਉਦੇਸ਼ ਨਾ ਸਮਝਿਆ ਜਾਵੇ। ਵਿਹਾਰਕ ਜੀਵਨ ਦੀ ਸਫਲਤਾ ਦਾ ਭੇਦ ਪ੍ਰਭੂ ਸਿਮਰਨ ਵਿਚ ਹੈ। ਸੁਖਮਨੀ ਸਾਹਿਬ ਜੀਵਨ ਨੂੰ ਅਧਿਆਤਮਕਵਾਦੀ ਪਦਾਰਥਵਾਦੀ ਪਰੰਪਰਾ ਦੇ ਸਫਲ ਮਾਰਗ 'ਤੇ ਤੋਰਦੀ ਹੈ। ਸੁਖਮਨੀ ਸਾਹਿਬ ਦਾ ਉਦੇਸ਼ ਸਿਮਰਨ ਵਿਚ ਪ੍ਰਪੱਕਤਾ ਕਰਾਉਣੀ ਹੈ। ਨਾਮ ਜੀਵਨ ਦਾ ਮੁੱਢਲਾ ਤੇ ਅੰਤਮ ਆਧਾਰ ਹੈ। ਨਾਮ ਦੀ ਸਵੈ-ਸਿੱਧੀ ਉਪਰੰਤ ਜੀਵਨ ਵਿਚ ਕਿਸੇ ਵੀ ਸਰੀਰਕ ਤਪ ਸਾਧਨਾ ਦੀ ਲੋੜ ਨਹੀਂ। ਇਸ ਵਿਚ ਹੀ ਗਿਆਨ, ਭਗਤੀ, ਕਰਮ ਤੇ ਯੋਗ ਸਾਧਨਾ ਦੀ ਸਾਰਗ੍ਰਾਹੀ ਹੈ। ਇਹੋ ਹੀ ਸੁਖਮਨੀ ਅਧਿਆਤਮਕਤਾ ਹੈ। ਇਹੋ ਹੀ ਸੁਖਮਨੀ ਦਾ ਸ੍ਰੇਸ਼ਟ ਧਰਮ ਹੈ:

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥* (ਪੰਨਾ ੨੬੬)

ਸੁਖਮਨੀ ਸਾਹਿਬ ਇਕ ਅਧਿਆਤਮਕ ਰਚਨਾ ਹੈ, ਪਰ ਇਸ ਵਿਚ ਦਾਰਸ਼ਨਿਕ ਸਿਧਾਂਤਾਂ ਦਾ ਵਰਣਨ ਵਿਸ਼ੇਸ਼ ਤੌਰ 'ਤੇ ਹੋਇਆ ਹੈ। ਇਸ ਦੇ ਦੋ ਮੁੱਖ ਕਾਰਨ ਹਨ:

੧. ਗੁਰੂ ਜੀ ਦਾ ਪ੍ਰਪੱਕ ਅਧਿਆਤਮਕ ਅਨੁਭਵ।
੨. ਜੀਵਨ ਤੇ ਦਰਸ਼ਨ ਦਾ ਆਪਸੀ ਸੰਬੰਧ।

ਗੁਰੂ ਜੀ ਦਾ ਅਧਿਆਤਮਕ ਅਨੁਭਵ ਬੜਾ ਪ੍ਰਪੱਕ ਹੈ। ਉਨ੍ਹਾਂ ਦੀ ਬਿਰਤੀ ਸਦਾ ਇਸ ਅਵਸਥਾ ਵਿਚ ਵਿਚਰਦੀ ਹੈ। ਉਹ ਜੋ ਕੁਝ ਅਨੁਭਵ ਵਿਚ ਪ੍ਰਤੱਖ ਵੇਖਦੇ ਤੇ ਮਹਿਸੂਸ ਕਰਦੇ ਉਸੇ ਤਰ੍ਹਾਂ ਬਿਆਨ ਕਰਦੇ ਹਨ:

*ਜੈਸਾ ਸਾ ਤੈਸਾ ਦ੍ਰਿਸਟਾਇਆ॥ ਅਪੁਨੇ ਕਾਰਜ ਮਹਿ ਆਪਿ ਸਮਾਇਆ॥*
*ਸੋਧਤ ਸੋਧਤ ਸੋਧਤ ਸੀਝਿਆ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥*
*ਜਬ ਦੇਖਉ ਤਬ ਸਭੁ ਕਿਛੁ ਮੂਲੁ॥ ਨਾਨਕ ਸੋ ਸੂਖਮੁ ਸੋਈ ਅਸਥੂਲੁ ॥*
(ਪੰਨਾ ੨੮੧)

ਉਨ੍ਹਾਂ ਨੇ ਮੂਲ ਤੱਤ ਨੂੰ ਸੂਖ਼ਮ ਤੇ ਅਸਥੂਲ ਵਿਚ ਅਨੁਭਵ ਦੁਆਰਾ ਵੇਖਿਆ ਹੈ।

ਸੁਖਮਨੀ ਸਾਹਿਬ ਵਿਚ ਦਾਰਸ਼ਨਿਕ ਸਿਧਾਂਤਾਂ ਦੇ ਨਿਰਮਾਣ ਦਾ ਦੂਜਾ ਕਾਰਨ

ਜੀਵਨ ਤੇ ਦਰਸ਼ਨ ਦਾ ਆਪਸੀ ਸੰਬੰਧ ਹੈ। ਗੁਰੂ ਜੀ ਸੁਖਮਨੀ ਸਾਹਿਬ ਵਿਚ ਜੀਵਨ ਦੀ ਮੂਲ ਸਮੱਸਿਆ ਦਾ ਹੱਲ ਕਰਦੇ ਹਨ ਅਤੇ ਜੀਵਨ ਨਾਲ ਸੰਬੰਧਿਤ ਸਾਰੇ ਤੱਤਾਂ ਦੀ ਧੁਰ ਡੂੰਘਾਈ ਤਕ ਵਿਆਖਿਆ ਕਰਦੇ ਹਨ, ਤਾਂ ਜੋ ਜੀਵਨ ਦਾ ਪਰਮ ਸ਼ੁਭ ਚੰਗੀ ਤਰ੍ਹਾਂ ਪ੍ਰਗਟ ਹੋ ਸਕੇ। ਅਜਿਹਾ ਕਰਨ ਲਈ ਦਾਰਸ਼ਨਿਕ ਸਿਧਾਂਤਾਂ ਦੀ ਵਿਆਖਿਆ ਸੁਭਾਵਕ ਹੀ ਹੋ ਜਾਂਦੀ ਹੈ, ਕਿਉਂਕਿ ਜੀਵਨ ਤੇ ਦਰਸ਼ਨ ਇਕ ਦੂਜੇ ’ਤੇ ਨਿਰਭਰ ਹਨ।

ਦਰਸ਼ਨ ਜੀਵਨ ਦੀ ਉਪਜ ਹੈ ਤੇ ਦਰਸ਼ਨ ਹੀ ਜੀਵਨ ਦੇ ਲਈ ਨਵੇਂ ਸਿਧਾਂਤ ਤੇ ਮਾਰਗ ਸਥਾਪਿਤ ਕਰਦਾ ਹੈ। ਸਫਲ ਜੀਵਨ ਦੇ ਭੇਦ ਜਾਣਨ ਲਈ ਦਰਸ਼ਨ ਖੋਜ ਕਰਦਾ ਹੈ। ਦਰਸ਼ਨ ਦਾ ਵਿਕਾਸ ਹੀ ਜੀਵਨ ਦੀ ਸਮੱਸਿਆ ’ਤੇ ਨਿਰਭਰ ਕਰਦਾ ਹੈ। ਦਰਸ਼ਨ ਜੀਵਨ ਦੀ ਅਗਵਾਈ ਕਰਦਾ ਤੇ ਪ੍ਰੇਰਨਾ ਦੇਂਦਾ ਹੈ। ਜਿਸ ਨਾਲ ਜੀਵਨ ਆਪਣੀ ਮੰਜ਼ਿਲ ਵੱਲ ਵਧਦਾ ਹੈ। ਇਸ ਤਰ੍ਹਾਂ ਜੀਵਨ ਦਾ ਵਿਕਾਸ ਦਰਸ਼ਨ ’ਤੇ ਨਿਰਭਰ ਕਰਦਾ ਹੈ। ਅਸਲ ਵਿਚ ਜੀਵਨ ਦੀ ਹਰ ਬੌਧਿਕ ਤੇ ਸਿਧਾਂਤਕ ਸਾਧਨਾ ਦਰਸ਼ਨ ਦੇ ਘੇਰੇ ਵਿਚ ਹੁੰਦੀ ਹੈ। ਇਹੋ ਕਾਰਨ ਹੈ ਕਿ ਸੁਖਮਨੀ ਸਾਹਿਬ ਵਿਚ ਜੀਵਨ ਦੀ ਸਮੱਸਿਆ ਨੂੰ ਹੱਲ ਕਰਦੇ ਹੋਏ, ਦਰਸ਼ਨ ਦੇ ਮੂਲ ਤੱਤਾਂ ਦੀ ਵਿਆਖਿਆ ਹੋਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਜੀਵਨ ਦੀ ਵਾਸਤਵਿਕਤਾ ਸਦੀਵੀਂ ਤੇ ਪ੍ਰਭੂ ਨਾਲ ਅਭੇਦਤਾ ਵਿਚ ਮੰਨਦੇ ਹਨ। ਇਸੇ ਸਿਧਾਂਤ ਨੂੰ ਸਪੱਸ਼ਟ ਕਰਨ ਲਈ ਆਤਮਾ ਤੇ ਪਰਮਾਤਮਾ ਦੀ ਅਭੇਦਤਾ ਦੇ ਦਾਰਸ਼ਨਿਕ ਸਿਧਾਂਤ ਬਾਰੇ ਇਸ ਤਰ੍ਹਾਂ ਲਿਖਦੇ ਹਨ:

*ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ॥ ਸਦਾ ਸਦਾ ਬਸੈ ਹਰਿ ਸੰਗਿ॥*
*ਸਹਜ ਸੁਭਾਇ ਹੋਵੈ ਸੋ ਹੋਇ॥ ਕਰਣੈਹਾਰੁ ਪਛਾਣੈ ਸੋਇ॥*
*ਪ੍ਰਭ ਕਾ ਕੀਆ ਜਨ ਮੀਠ ਲਗਾਨਾ॥ ਜੈਸਾ ਸਾ ਤੈਸਾ ਦ੍ਰਿਸਟਾਨਾ॥*
*ਜਿਸ ਤੇ ਉਪਜੇ ਤਿਸੁ ਮਾਹਿ ਸਮਾਏ॥ ਓਇ ਸੁਖ ਨਿਧਾਨ ਉਨਹੂ ਬਨਿ ਆਏ॥*
*ਆਪਸ ਕਉ ਆਪਿ ਦੀਨੋ ਮਾਨੁ॥ ਨਾਨਕ ਪ੍ਰਭ ਜਨੁ ਏਕੋ ਜਾਨੁ॥*
(ਪੰਨਾ ੨੮੨)

ਇੱਥੇ ਭਲੀਭਾਂਤ ਸਪੱਸ਼ਟ ਹੈ ਕਿ ਜੀਵਨ ਨੂੰ ਪ੍ਰਭੂ ਦੇ ਰੰਗ ਵਿਚ ਬਿਤਾਉਣਾ ਹੈ। ਪ੍ਰਭੂ ਜੀਵ ਦੇ ਨਾਲ ਸਦਾ ਰਹਿੰਦਾ ਹੈ। ਪ੍ਰਭੂ ਤੇ ਜਨ ਅਭੇਦ ਹਨ ਅਤੇ ਜੀਵ ਅੰਤ ਵਿਚ ਪ੍ਰਭੂ ਵਿਚ ਹੀ ਸਮਾ ਜਾਂਦਾ ਹੈ। ਸੁਖਮਨੀ ਸਾਹਿਬ ਜੀਵਨ ਦੀ ਅਸਲੀਅਤ ਦਾ ਸਾਰ ਹੈ। ਇਸ ਵਿਚ ਮਰਨ ਉਪਰੰਤ ਕਿਸੇ ਜੀਵਨ ਦੀ ਕਲਪਨਾ ਨਹੀਂ। ਪ੍ਰਾਪਤ ਮਨੁੱਖਾ ਜਨਮ ਦੁਰਲੱਭ ਹੈ, ਇਕ ਅਨਮੋਲ ਪਦਾਰਥ ਹੈ, ਜੋ ਕਰਮਾਂ ਦੁਆਰਾ ਪ੍ਰਾਪਤ ਹੁੰਦਾ ਹੈ ਅਤੇ ਇਸ ਨੂੰ ਸਫਲ ਬਣਾਉਣਾ ਹੈ। ਜੀਵਨ ਜਿਊਣ ਦੀ ਭਾਵਨਾ ਨੇ ਹੀ ਮਨੁੱਖ ਨੂੰ ਭੌਤਿਕ ਤੇ ਆਤਮਕ ਖੋਜ ਵੱਲ ਪ੍ਰੇਰਿਆ, ਜਿਸ ਕਾਰਨ ਵੱਖ-ਵੱਖ ਧਰਮਾਂ ਤੇ ਦਰਸ਼ਨਾਂ ਦਾ ਜਨਮ ਹੋਇਆ, ਪਰ ਸਾਰਿਆਂ ਦਾ ਮਨੋਰਥ ਜੀਵਨ ਨੂੰ ਸਫਲ ਬਣਾਉਣਾ ਹੀ ਰਿਹਾ। ਧਰਮ, ਨੀਤੀ ਤੇ ਦਰਸ਼ਨ ਦਾ ਕੇਂਦਰ ਮਨੁੱਖੀ ਜੀਵਨ ਹੀ ਹੈ।

ਜੀਵਨ ਇਕ ਅਜਿਹੀ ਸਮੱਸਿਆ ਹੈ ਜਿਸ ਦੀ ਪਰਿਭਾਸ਼ਾ ਨਿਆਂਇਕ ਰੂਪ ਵਿਚ ਹਾਲੇ ਤਕ ਨਹੀਂ ਹੋ ਸਕੀ। ਆਮ ਤੌਰ 'ਤੇ ਜੀਵਨ ਉਤਪਤੀ ਤੋਂ ਵਿਨਾਸ਼ ਤਕ ਦਾ ਸਮਾਂ ਹੈ। ਪਦਾਰਥਵਾਦੀਆਂ ਨੇ ਜੀਵਨ ਨੂੰ ਸੁਆਸ-ਕ੍ਰਿਆ, ਖਾਣਾ ਤੇ ਦੁੱਖ-ਸੁਖ ਦੇ ਭੋਗਾਂ ਨਾਲ ਜੋੜਿਆ ਹੈ। ਪਰ ਜੀਵਨ ਇਹੋ ਕੁਝ ਨਹੀਂ ਹੈ। ਸ੍ਰੀ ਅਰਬਿੰਦੂ ਘੋਸ਼ ਅਨੁਸਾਰ ਸਾਹ-ਲੈਣਾ, ਖਾਣਾ-ਪੀਣਾ ਆਦਿ ਜੀਵਨ ਦੇ ਆਧਾਰ ਹਨ, ਜੀਵਨ ਨਹੀਂ ਕਹੇ ਜਾ ਸਕਦੇ। ਜੀਵਨ ਨੂੰ ਕੇਵਲ ਇਨ੍ਹਾਂ ਕਿਰਿਆਵਾਂ ਤਕ ਸੀਮਤ ਕਰਨ ਭੁੱਲ ਹੈ। ਕੇਵਲ ਮਾਤਰ ਸਰੀਰਕ ਕਿਰਿਆਵਾਂ ਹੀ ਜੀਵਨ ਨਹੀਂ ਕਹੀਆਂ ਜਾ ਸਕਦੀਆਂ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਅਜਿਹੇ ਜੀਵਨ ਨੂੰ ਧ੍ਰਿਗ ਕਿਹਾ ਹੈ।

*ਖਾਂਦਿਆ ਖਾਂਦਿਆ ਮੁਹੁ ਘਠਾ ਪੈਨੰਦਿਆ ਸਭੁ ਅੰਗੁ॥*
*ਨਾਨਕ ਧ੍ਰਿਗੁ ਤਿਨਾ ਦਾ ਜੀਵਿਆ ਜਿਨ ਸਚਿ ਨ ਲਗੋ ਰੰਗੁ॥* (ਪੰਨਾ ੫੨੩)

ਆਤਮਵਾਦੀਆਂ ਨੇ ਜੀਵਨ ਨੂੰ ਕਰਮ-ਭੂਮੀ ਕਿਹਾ ਹੈ। ਜਿਸ ਵਿਚ ਜੀਵ ਆਪਣੇ ਜਨਮਾਂ-ਜਨਮਾਂ ਦੇ ਸੰਸਕਾਰਾਂ ਅਧੀਨ ਵਿਚਰਦਾ ਹੈ ਅਤੇ ਕਰਮਾਂ ਦੇ ਫਲ ਭੋਗਦਾ ਹੈ ਤੇ ਨਵੇਂ ਕਰਮਾਂ ਤੇ ਸੰਸਕਾਰਾਂ ਦੇ ਬੀਜ ਬੀਜਦਾ ਹੈ। ਜੀਵਨ ਦਾ ਮੂਲ ਹੀ ਕਰਮ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਪਾਵਨ ਬਾਣੀ ਵਿਚ ਜੀਵਨ ਨੂੰ ਕਰਮ-ਭੂਮੀ ਕਿਹਾ ਹੈ। ਇਸ ਵਿਚ ਜੀਵ ਜੋ ਬੀਜਦਾ ਹੈ, ਉਸ ਦਾ ਫਲ ਭੋਗਦਾ ਹੈ।

*ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥* (ਪੰਨਾ ੭੮)

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਜੀਵਨ ਨੂੰ ਇਕ ਸਫਰ ਦੇ ਰੂਪਕ ਵਿਚ ਚਿਤਰਿਆ ਹੈ। ਇਸ ਸਫਰ ਦਾ ਮਾਰਗ ਬੜਾ ਬਿਖੜਾ ਹੈ, ਜਿਸ ਵਿਚ ਮਨੁੱਖ ਨੂੰ ਦੁੱਖਾਂ, ਤਕਲੀਫਾਂ, ਰੁਕਾਵਟਾਂ ਤੇ ਥਕਾਵਟਾਂ ਨਾਲ ਸੰਘਰਸ਼ ਕਰਨਾ ਪੈਂਦਾ ਹੈ। ਇਨ੍ਹਾਂ ਮੁਸੀਬਤਾਂ ਵਿਚ ਕੇਵਲ ਮਾਤਰ ਪ੍ਰਭੂ ਦਾ ਨਾਮ ਹੀ ਸਹਾਈ ਹੋ ਸਕਦਾ ਹੈ:

*ਜਿਹ ਮਾਰਗਿ ਇਹੁ ਜਾਤ ਇਕੇਲਾ ॥ ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥...*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥ ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥*
(ਪੰਨਾ ੨੬੪)

ਵਾਸਤਵ ਵਿਚ ਜੀਵਨ ਇਕ ਸੰਘਰਸ਼ ਹੈ। ਭਾਵੇਂ ਇਹ ਸੰਘਰਸ਼ ਮੰਜ਼ਿਲ ਪ੍ਰਾਪਤੀ ਲਈ ਹੈ ਜਾਂ ਪਦਾਰਥ ਲੋੜਾਂ ਦੀ ਪ੍ਰਾਪਤੀ ਲਈ ਹੈ। ਇਹ ਸੰਘਰਸ਼ ਤੋਂ ਖਾਲੀ ਨਹੀਂ ਵਿਹਾਰਕ ਪੱਧਰ 'ਤੇ ਇਸ ਦਾ ਸੰਘਰਸ਼ ਪਦਾਰਥਾਂ ਦੀ ਪ੍ਰਾਪਤੀ ਤੋਂ ਭੌਤਿਕ ਸੁਖਾਂ ਪ੍ਰਤੀ ਹੁੰਦਾ ਹੈ। ਆਤਮਕ ਪੱਧਰ 'ਤੇ ਇਸ ਦਾ ਸੰਘਰਸ਼ ਸੱਚ ਦੀ ਪ੍ਰਾਪਤੀ, ਮੁਕਤੀ ਅਤੇ ਅਨੰਦ ਲਈ ਹੁੰਦਾ ਹੈ। ਗੁਰੂ ਸਾਹਿਬਾਨ ਨੇ ਸੰਘਰਸ਼ ਪ੍ਰਤੀ 'ਉਦਮ' ਸ਼ਬਦ ਵਰਤਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਗੁਜਰੀ ਵਿਚ ਫੁਰਮਾਨ ਕੀਤਾ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* (ਪੰਨਾ ੫੨੨)

ਸੰਘਰਸ਼ ਅਥਵਾ ਉੱਦਮ ਰਹਿਤ ਜੀਵਨ, ਜੀਵਨ ਨਹੀਂ ਸਗੋਂ ਮੌਤ ਹੈ। ਸੁਖਮਨੀ ਸਾਹਿਬ ਵਿਚ ਜੀਵਨ ਦੀ ਸਫਲਤਾ ਦਾ ਭੇਦ ਹੀ ਉੱਦਮ ਵਿਚ ਦੱਸਿਆ ਹੈ। ਆਤਮਕ ਪੱਧਰ ਦਾ ਉੱਦਮ ਸਭ ਤੋਂ ਉੱਤਮ ਹੈ:

*ਸਗਲ ਉਦਮ ਮਹਿ ਉਦਮੁ ਭਲਾ॥*
*ਹਰਿ ਕਾ ਨਾਮੁ ਜਪਹੁ ਜੀਅ ਸਦਾ॥* (ਪੰਨਾ ੨੬੬)

ਜੀਵਨ ਦੁੱਖਾਂ ਸੁਖਾਂ ਤੇ ਆਸਾ ਨਿਰਾਸ਼ਾ ਦਾ ਸਮਨਵੈ ਹੈ। ਸੰਘਰਸ਼ ਅਥਵਾ ਉੱਦਮ ਵੀ ਇਨ੍ਹਾਂ ਦੀ ਹੀ ਉਪਜ ਹੈ। ਉੱਦਮ ਦਾ ਫਲ ਵੀ ਦੁੱਖਾਂ, ਸੁਖਾਂ, ਆਸਾ, ਨਿਰਾਸ਼ਾ ਨਾਲ ਹੀ ਜੁੜਿਆ ਹੈ। ਵਾਸਤਵ ਵਿਚ ਦੁੱਖ, ਸੁਖ ਤੇ ਇਨ੍ਹਾਂ ਪ੍ਰਤੀ ਸੰਘਰਸ਼ ਹੀ ਜੀਵਨ ਹੈ। ਸ੍ਰੀ ਬੈਨਰਜੀ ਲਿਖਦੇ ਹਨ, "ਉਹ ਸਾਰੀਆਂ ਪ੍ਰਾਪਤੀਆਂ ਜਿਨ੍ਹਾਂ 'ਤੇ ਮਨੁੱਖ ਨੂੰ ਮਾਣ ਹੈ, ਉਨ੍ਹਾਂ ਦਾ ਮੂਲ ਦੁੱਖ ਹੀ ਹੈ। ਦੁੱਖ ਤੋਂ ਛੁਟਕਾਰਾ ਪਾਉਣ ਦੇ ਸਾਧਨਾਂ ਦੀ ਖੋਜ ਦੇ ਅੰਤਰਗਤ ਹੀ ਮਨੁੱਖ ਬ੍ਰਹਿਮੰਡ ਦੇ ਨਿਯਮਾਂ, ਸ਼ਕਤੀਆਂ, ਕ੍ਰਮਿਕ ਘਟਨਾਵਾਂ ਤੋਂ ਜਿਵੇਂ-ਜਿਵੇਂ ਵਧੇਰੇ ਜਾਣੂ ਹੁੰਦਾ ਹੈ, ਤਿਵੇਂ-ਤਿਵੇਂ ਉਸ ਦੀ ਆਪਣੀ ਸ਼ਕਤੀ ਤੇ ਸੰਭਾਵਕਤਾ ਵਧਦੀ ਜਾਂਦੀ ਹੈ। ਉਹ ਵਧੇਰੇ ਸੰਘਰਸ਼ ਕਰਦਾ ਹੋਇਆ ਜੀਵਨ ਨੂੰ ਮੰਜ਼ਿਲ 'ਤੇ ਲਿਆ ਖੜ੍ਹਾ ਕਰਦਾ ਹੈ।"

ਜੀਵਨ ਦੀ ਮੁੱਢਲੀ ਤੇ ਅੰਤਮ ਪ੍ਰਾਪਤੀ ਮੁਕਤੀ, ਸੁਖ ਅਥਵਾ ਅਨੰਦ ਹੈ, ਜਿਸ ਨਾਲ ਹਰ ਪ੍ਰਕਾਰ ਦੇ ਦੁੱਖ, ਰੋਗ ਅਸ਼ਾਂਤੀ ਤੇ ਚਿੰਤਾ ਆਦਿ ਤੋਂ ਛੁਟਕਾਰਾ ਹੁੰਦਾ ਹੈ। ਸੁਖਮਨੀ ਸਾਹਿਬ ਅਨੁਸਾਰ ਜੀਵਨ ਦੀ ਵਾਸਵਿਕਤਾ 'ਵਿਸਮਾਦ' ਹੈ, ਜਿਸ ਨੂੰ ਇਸ ਵਿਸਮਾਦ ਦੀ ਪ੍ਰਤੀਤੀ ਹੋ ਜਾਂਦੀ ਹੈ ਉਹ ਸਦਾ ਵਿਸਮਾਦ ਵਿਚ ਹੀ ਜੀਵਨ ਦਾ ਰਸ ਮਾਣਦਾ ਹੈ:

*ਬਿਸਮਨ ਬਿਸਮ ਭਏ ਬਿਸਮਾਦ॥ ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥*
*ਪ੍ਰਭ ਕੈ ਰੰਗਿ ਰਾਚਿ ਜਨ ਰਹੇ॥ ਗੁਰ ਕੈ ਬਚਨਿ ਪਦਾਰਥ ਲਹੇ॥*
(ਪੰਨਾ ੨੮੫)

ਇਸ ਤਰ੍ਹਾਂ ਸੁਖਾਂ ਦੀ ਪੂਰਕ ਅੰਮ੍ਰਿਤਮਈ ਬਾਣੀ ਸੁਖਮਨੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼੍ਰੋਮਣੀ ਤੇ ਮਹੱਤਵਪੂਰਨ ਬਾਣੀ ਹੈ। ਇਸ ਦਾ ਵਿਸ਼ਾ ਅਤਿ ਗੰਭੀਰ, ਬੌਧਿਕ ਤੇ ਉਸਾਰੂ ਹੈ, ਪਰ ਇਸ ਦੀ ਭਾਸ਼ਾ ਅਤਿ ਸੁਖੈਨ, ਸਰਲ ਤੇ ਹਿਰਦੇਵੇਧਕ ਹੈ ਤੇ ਸ਼ੈਲੀ ਸਪੱਸ਼ਟ ਤੇ ਵਿਆਖਿਆਤਮਕ ਹੈ। ਇਸ ਵਿਚ ਗੁਰੂ ਜੀ ਦਾ ਉਦੇਸ਼ ਮਨੁੱਖੀ ਮਨ ਨੂੰ ਆਤਮਕ ਸੁਖ ਤੇ ਸ਼ਾਂਤੀ ਦੇਣਾ ਹੈ। ਇਸ ਵਿਚ ਨੈਤਿਕ ਵਿਧਾਨ ਨੂੰ ਸਫਲ ਜੀਵਨ ਦੀ ਨੀਂਹ ਮੰਨਿਆ ਗਿਆ ਹੈ। ਵਿਵਹਾਰਕ ਤੇ ਅਧਿਆਤਮਕ ਜੀਵਨ ਦੀ ਸਫਲਤਾ ਨੈਤਿਕ ਗੁਣਾਂ 'ਤੇ ਨਿਰਭਰ ਕਰਦੀ ਹੈ। ਦਇਆ, ਧਰਮ, ਸਤਿ, ਸੰਤੋਖ, ਨਿਮਰਤਾ, ਮਿੱਠਾ ਬੋਲਣਾ, ਪਰਉਪਕਾਰ ਤੇ ਸੇਵਾ ਆਦਿ ਆਦਰਸ਼ਕ ਗੁਣ ਹੀ ਜੀਵਨ ਦਾ ਆਧਾਰ ਹਨ। ■

*ਬੱਚਿਆਂ ਦਾ ਕਾਲਮ :*

# ਸੇਵਾ ਜਿੰਦੜੀਏ

*-ਸ. ਕਮਲਜੀਤ ਸਿੰਘ ਨੀਲੋਂ**

*ਸੇਵਾ ਜਿੰਦੜੀਏ ਸੌਖੀ ਨਹੀਂ ਕਮਾਉਣੀ*
*ਪੈਂਦੀ ਹੈ ਮੈਂ ਸਾਰੀ ਅੰਦਰੋ ਮੁਕਾਉਣੀ*

*ਸਬਰ ਅਤੇ ਸੰਤੋਖ ਜ਼ਰੂਰੀ*
*ਇਸ ਦੇ ਬਾਝ ਨਾ ਪੈਂਦੀ ਪੂਰੀ*
*ਪੈਂਦੀ ਨਿਮਰਤਾ ਬੋਲਾਂ 'ਚ ਲਿਆਉਣੀ*
*ਸੇਵਾ ਜਿੰਦੜੀਏ ਸੌਖੀ ਨਹੀਂ ਕਮਾਉਣੀ*

*ਇਸ ਲਈ ਦੁਖ ਵੀ ਸਹਿਣਾ ਹੈ ਪੈਂਦਾ*
*ਕੰਡਿਆਂ 'ਤੇ ਵੀ ਪੈਣਾ ਹੈ ਪੈਂਦਾ*
*ਪੈਂਦੀ ਜ਼ਮੀਰ ਏਨੀ ਅੰਦਰੋਂ ਜਗਾਉਣੀ*
*ਸੇਵਾ ਜਿੰਦੜੀਏ ਸੌਖੀ ਨਹੀਂ ਕਮਾਉਣੀ*

*ਚਾਹੀਦਾ ਵਿਸ਼ਵਾਸ ਦਾ ਹੋਣਾ*
*ਪੈਂਦਾ ਹੈ ਮਨ ਨੂੰ ਬਹੁਤ ਟਿਕਾਉਣਾ*
*ਸ਼ਰਧਾ ਪੈਂਦੀ ਹੈ ਧੁਰ ਅੰਦਰੋਂ ਜਗਾਉਣੀ*
*ਸੇਵਾ ਜਿੰਦੜੀਏ ਸੌਖੀ ਨਹੀਂ ਕਮਾਉਣੀ*

*ਸੇਵਾ ਦੇ ਨਾਲੋਂ ਅਹੁਦੇਦਾਰੀ*
*ਲਗਦੀ ਜਿਸ ਨੂੰ ਬਹੁਤ ਪਿਆਰੀ*
*ਕੀ ਵਫਾ ਉਹਨੇ ਨਾਲ ਨਿਭਾਉਣੀ*
*ਸੇਵਾ ਜਿੰਦੜੀਏ ਸੌਖੀ ਨਹੀਂ ਕਮਾਉਣੀ*

*ਪਿੰਡ ਤੇ ਡਾਕ : ਨੀਲੋ ਕਲਾਂ, ਤਹਿ: ਸਮਰਾਲਾ, ਜ਼ਿਲ੍ਹਾ ਲੁਧਿਆਣਾ-੧੪੧੦੦੨੪;ਮੋ: +੯੧੯੪੧੭੪-੬੮੬੬੮

# ਭਾਈ ਮਨੀ ਸਿੰਘ ਜੀ ਸ਼ਹੀਦ

*-ਸ. ਅਮਰਜੀਤ ਸਿੰਘ**

ਭਾਈ ਮਨੀ ਸਿੰਘ ਨੇ ਸੀ ਬੰਦ ਬੰਦ ਕਟਵਾਇਆ,
ਨਾ ਈਨ ਮੰਨੀ ਨਾ ਦਾਗ ਸਿੱਖੀ ਨੂੰ ਲਾਇਆ।
ਦਸਮੇਸ਼ ਗੁਰੂ ਦਾ, ਉਹ ਸਿੰਘ ਸੀ ਸੂਰਾ,
ਕਲਮ ਦਾ ਧਨੀ ਤੇ ਕਰਨੀ ਦਾ ਪੂਰਾ।
ਦਸਵੇਂ ਗੁਰਾਂ ਨੇ, ਉਸ ਕੋਲੋਂ ਗੁਰੂ ਗ੍ਰੰਥ ਲਿਖਵਾਇਆ,
ਭਾਈ ਮਨੀ ਸਿੰਘ ਨੇ . . . .

ਅੰਮ੍ਰਿਤਸਰ ਲੱਗਣ ਨਹੀਂ ਦਿੱਤਾ, ਸੂਬੇ ਨੇ ਦੀਵਾਲੀ ਦਾ ਮੇਲਾ,
ਉਲਟਾ ਕਰ ਦਿੱਤਾ ਜ਼ੁਰਮਾਨਾ, ਖੇਲ ਐਸਾ ਖੇਲਾ।
ਉਲਟਾ ਮਨੀ ਸਿੰਘ 'ਤੇ, ਝੂਠਾ ਫਤਵਾ ਸੀ ਲਾਇਆ,
ਭਾਈ ਮਨੀ ਸਿੰਘ ਨੇ . . . .

ਬਣ ਜਾ ਮੁਸਲਮਾਨ ਕਾਫਰਾ, ਮੰਨ ਲੈ ਈਨ ਅਸਾਡੀ!
ਨਹੀਂ ਤਾਂ ਬੰਦ ਬੰਦ ਕੱਟ ਕੇ, ਕੱਢੂ ਓ ਜਾਨ ਤੁਹਾਡੀ!
ਬੜੇ ਤਸੀਹੇ ਦਿੱਤੇ, ਨਾ ਸਿੱਖ ਡੋਲਿਆ ਨਾ ਘਬਰਾਇਆ,
ਭਾਈ ਮਨੀ ਸਿੰਘ ਨੇ . . . .

ਪੋਟਾ ਪੋਟਾ ਕਟਵਾ ਕੇ, ਹਸ ਹੱਸ ਕੇ ਪਾਈ ਸ਼ਹੀਦੀ,
ਨਿੱਤ ਅਰਦਾਸ 'ਚ ਦੱਸਣ, ਕਿੱਦਾਂ ਸੀ ਮੌਤ ਖਰੀਦੀ।
ਸਿੱਖੀ ਸਿਦਕ ਭਰੋਸਾ, ਸਵਾਸਾਂ ਸੰਗ ਨਿਭਾਇਆ,
ਭਾਈ ਮਨੀ ਸਿੰਘ ਨੇ ਬੰਦ ਬੰਦ ਕਟਵਾਇਆ।

*ਪਿੰਡ ਤੇ ਡਾਕ: ਰਾਮਪੁਰ, ਜ਼ਿਲ੍ਹਾ ਲੁਧਿਆਣਾ; ਫ਼ੋਨ-੦੧੬੨੮-੨੮੪੩੩੧*

# ਪੁਸਤਕ ਰੀਵਿਊ

ਪੁਸਤਕ : ਸ੍ਰੀ ਗੁਰ ਨਾਨਕ ਪ੍ਰਕਾਸ਼-ਇਤਿਹਾਸਕ ਪਰਿਪੇਖ
ਸੰਪਾਦਕ : ਡਾ. ਕਿਰਪਾਲ ਸਿੰਘ
ਪ੍ਰਕਾਸ਼ਕ : ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ।

ਕਿਸੇ ਕੌਮ ਦਾ ਇਤਿਹਾਸ ਮੁੱਢਲੇ ਸਰੋਤਾਂ 'ਤੇ ਆਧਾਰਿਤ ਹੁੰਦਾ ਹੈ। ਸਰੋਤਾਂ ਦੀ ਗੈਰ-ਹਾਜ਼ਰੀ ਵਿਚ ਇਤਿਹਾਸ ਲਿਖਿਆ ਹੀ ਜਾ ਸਕਦਾ। 'ਨਾਨਕ ਪ੍ਰਕਾਸ਼' ਭਾਈ ਸੰਤੋਖ ਸਿੰਘ ਜੀ ਦੀ ਮਹਾਨ ਰਚਨਾ ਹੈ। ਇਹ 'ਗੁਰਪ੍ਰਤਾਪ ਸੂਰਜ ਗ੍ਰੰਥ' ਦਾ ਇਕ ਭਾਗ ਹੈ। 'ਗੁਰਪ੍ਰਤਾਪ ਸੂਰਜ ਗ੍ਰੰਥ' (ਜਿਸ ਨੂੰ ਸੂਰਜ ਪ੍ਰਕਾਸ਼ ਵੀ ਕਿਹਾ ਜਾਂਦਾ ਹੈ) ਸਿੱਖਾਂ ਦੇ ਦਸਾਂ ਗੁਰੂ ਸਾਹਿਬਾਨ ਦੇ ਇਤਿਹਾਸ ਨੂੰ ਬਿਰਤਾਂਤਦਾ ਹੈ। ਇਹ ਬ੍ਰਿਜ ਭਾਸ਼ਾ ਵਿਚ ਹੈ, ਪਰੰਤੂ ਇਸ ਵਿਚ ਖੜੀ ਬੋਲੀ ਦਾ ਮਿਸ਼ਰਨ ਵੀ ਸ਼ਾਮਲ ਹੈ। ਇਸ ਨੂੰ ਸੰਸਕ੍ਰਿਤ ਭਾਸ਼ਾ ਨਾਲ ਸ਼ਿੰਗਾਰਨ ਵਿਚ ਭਾਈ ਸੰਤੋਖ ਸਿੰਘ ਜੀ ਨੇ ਸਿਖਰਾਂ ਛੋਹੀਆਂ ਹਨ। ਉਨ੍ਹਾਂ ਪੰਜਾਬੀ ਸ਼ਬਦਾਂ ਦੀ ਖ਼ੂਬਸੂਰਤ ਜੜਤਕਾਰੀ ਵੀ ਕੀਤੀ ਹੈ। ਇਸ ਗ੍ਰੰਥ ਦੀ ਭਾਸ਼ਾ ਆਮ ਪਾਠਕ ਦੇ ਸਮਝ ਗੋਚਰੇ ਆਉਣ ਵਾਲੀ ਨਹੀਂ।

ਇਸ ਮੁਸ਼ਕਲ ਨੂੰ ਧਿਆਨ ਵਿਚ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਗ੍ਰੰਥ ਨੂੰ ਮੁਕੰਮਲ ਰੂਪ ਵਿਚ ਸਮਝਣ ਹਿਤ ਇਸ ਦੀ ਪੁਨਰ-ਸੰਪਾਦਨਾ ਦਾ ਕਾਰਜ ਡਾ. ਕਿਰਪਾਲ ਸਿੰਘ ਹੋਰਾਂ ਨੂੰ ਸੌਂਪਿਆ ਹੈ। ਉਹ ਗੁਰੂ-ਕ੍ਰਮ ਅਨੁਸਾਰ ਇਸ ਗ੍ਰੰਥ ਦਾ ਪੁਨਰ-ਸੰਪਾਦਨ ਕਰ ਰਹੇ ਹਨ। ਉਨ੍ਹਾਂ ਨੇ ਹੁਣ ਤਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਤਕ ਦੇ ਇਤਿਹਾਸ ਨੂੰ ਨਿਰੂਪਤ ਕਰ ਦਿੱਤਾ ਹੈ।

ਸਿੱਖ ਇਤਿਹਾਸ ਨੂੰ ਇਤਿਹਾਸਿਕ ਦ੍ਰਿਸ਼ਟੀ ਤੋਂ ਲਿਖਣ ਵਿਚ ਭਾਈ ਵੀਰ ਸਿੰਘ ਤੇ ਸ. ਕਰਮ ਸਿੰਘ ਹਿਸਟੋਰੀਅਨ ਦਾ ਕਾਰਜ ਸਲਾਹੁਣਯੋਗ ਹੈ। ਇਸ ਕਾਰਜ ਨੂੰ ਹੋਰ ਵਿਸਤਾਰ ਤੇ ਡੂੰਘਿਆਈ ਸਹਿਤ ਕਰਨ ਵਿਚ ਡਾ. ਕਿਰਪਾਲ ਸਿੰਘ ਇਤਿਹਾਸਿਕ ਰੋਲ ਨਿਭਾ ਰਹੇ ਹਨ। ਇਹ ਰਚਨਾ ਗੁਰੂ ਸਾਹਿਬ ਨੇ ਜੀਵਨ ਨੂੰ ਪੇਸ਼ ਕਰਦੀ ਇਤਿਹਾਸਿਕ ਮਹੱਤਤਾ ਵਾਲੀ ਹੈ। ਇਕ ਗੱਲ ਵਰਣਨਯੋਗ ਇਹ ਹੈ ਕਿ ਇਤਿਹਾਸ ਵਿਚ ਵੀ ਕਲਪਨਾ ਸ਼ਾਮਲ ਹੁੰਦੀ ਹੈ ਕਿਉਂਕਿ ਇਤਿਹਾਸ ਨੂੰ ਪੇਸ਼ ਕਰਨ ਲਈ ਕੇਵਲ ਤੱਥਾਂ ਨੂੰ ਹੀ ਪੇਸ਼ ਨਹੀਂ ਕੀਤਾ ਜਾਂਦਾ, ਸਗੋਂ ਇਸ ਵਿਚ ਕਾਲਪਨਿਕ ਉਡਾਰੀ ਵੀ ਆ ਜਾਂਦੀ ਹੈ। ਦੂਜੀ ਗੱਲ 'ਨਾਨਕ ਪ੍ਰਕਾਸ਼' ਵਿਚ ਕਾਲਪਨਿਕ ਅੰਸ਼ਾਂ ਨੂੰ ਵੀ ਸਮੋਇਆ ਗਿਆ ਹੈ।

ਗੁਰੂ ਸਾਹਿਬਾਨ ਦੇ ਜੀਵਨ ਨੂੰ ਲਿਖਣ ਲਈ ਇਤਿਹਾਸਿਕ ਸਮੱਗਰੀ ਦੀ ਲੋੜ

ਹੈ। ਕਵੀ ਸੰਤੋਖ ਸਿੰਘ ਜੀ ਬੇਅੰਤ ਕਾਵਿ ਗੁਣਾਂ ਦੇ ਮਾਲਕ ਤੇ ਨਿਪੁੰਨ ਕਵੀ ਸਨ। ਉਹ ਪ੍ਰਤਿਭਾਸ਼ਾਲੀ ਸ਼ਖਸੀਅਤ ਦੇ ਸੁਆਮੀ ਸਨ। ਗੁਰੂ ਸਾਹਿਬ ਅਧਿਆਤਮਕ ਅਨੁਭਵ ਵਾਲੇ ਸਨ, ਪਰ ਉਹ ਸਮਾਜਿਕ ਪ੍ਰਸਥਿਤੀਆਂ ਦੀ ਵੀ ਡੂੰਘੀ ਘੋਖ ਕਰਦੇ ਸਨ। ਉਨ੍ਹਾਂ ਨੇ ਆਪਣੇ ਵਿਚਾਰਾਂ ਨਾਲ ਸਮਾਜਿਕ ਜੀਵਨ ਵਿਚ ਮਹਾਨ ਕ੍ਰਾਂਤੀ ਲਿਆਂਦੀ ਸੀ। ਆਪਣੇ ਦੇਸ਼ ਅਤੇ ਵਿਦੇਸ਼ਾਂ ਵਿਚ ਭ੍ਰਮਣ ਕਰ ਕੇ ਲੋਕਾਂ ਨੂੰ ਆਪਣਾ ਸੰਦੇਸ਼ ਦਿੱਤਾ ਤੇ ਬਹੁਪੱਖੀ ਪ੍ਰਭਾਵ ਪਾਇਆ। ਮਹਾਨ ਵਿਅਕਤੀਆਂ ਦੇ ਜੀਵਨ ਰਚਨ ਲਈ ਇਤਿਹਾਸਿਕ ਸਰੋਤਾਂ ਤੋਂ ਇਲਾਵਾ ਉਨ੍ਹਾਂ ਬਾਰੇ ਰਵਾਇਤਾਂ ਨੂੰ ਵੀ ਖੋਜਣਾ ਲੋੜੀਂਦਾ ਹੈ। ਕਵੀ ਜੀ ਦੀ ਰਚਨਾ ਵਿੱਚੋਂ ਡਾ. ਕਿਰਪਾਲ ਸਿੰਘ ਹੋਰੀਂ ਹਵਾਲਾ ਦਿੰਦੇ ਹਨ ਜਿਸ ਤੋਂ ਉਨ੍ਹਾਂ ਦੀ ਖੋਜ ਸਮੱਗਰੀ ਤੇ ਰਵਾਇਤਾਂ ਨੂੰ ਇਕੱਤਰ ਕਰਨ ਦਾ ਜ਼ਿਕਰ ਮਿਲਦਾ ਹੈ।

*ਆਦਿ ਸੁਧਾਸਰ ਲੇ ਇਸਥਾਨਾ। ਖੋਜਿ ਖੋਜਿ ਨੀਕੇ ਬਿਧਿ ਨਾਨਾ।*
*ਲਿਖੀ ਦੇਤਿ ਕੇਤੀ ਬਹ ਥਾਈਂ। ਕੇਤੀ ਸੁਣੀ ਜੁ ਮਨ ਮਹਿਂ ਭਾਈ।*
*ਬੀਨ ਬੀਨ ਗੁਰ ਮਹਿਮਾ ਆਛੀ। ਮਾਖਨ ਜਿਉਂ ਲੀਨੀ, ਤਹਿ ਛਾਛੀ।*

'ਨਾਨਕ ਪ੍ਰਕਾਸ਼' ਅਤੇ 'ਗੁਰਪ੍ਰਤਾਪ ਸੂਰਜ' ਮਹਾਂਕਾਵਿ ਰਚਨਾ ਹੈ। ਇਤਿਹਾਸਿਕ ਗ੍ਰੰਥ ਹੋਣ ਦੇ ਬਾਵਜੂਦ ਇਸ ਵਿਚਲੀ ਕਵਿਤਾ ਵਿਚ ਕਲਪਨਾਤਮਕ ਅੰਸ਼ ਸਮੋਏ ਹੋਏ ਮਿਲਦੇ ਹਨ। ਪਰੰਤੂ ਜਦੋਂ ਇਸ ਨੂੰ ਇਤਿਹਾਸ-ਵਿਗਿਆਨਕ ਦ੍ਰਿਸ਼ਟੀ ਨਾਲ ਦੇਖਿਆ ਜਾਵੇ ਤਾਂ ਇਸ ਵਿੱਚੋਂ ਇਤਿਹਾਸਿਕ ਅੰਸ਼ ਭਾਲੇ ਜਾ ਸਕਦੇ ਹਨ। ਮੂਲ ਰੂਪ ਵਿਚ ਕਵੀ ਜੀ ਨੇ ਗੁਰਵਿਅਕਤੀਆਂ ਦੇ ਜੀਵਨ ਨੂੰ ਪੇਸ਼ ਕਰਨਾ ਸੀ। ਇਸ ਲਈ ਰਵਾਇਤਾਂ ਤੋਂ ਇਲਾਵਾ ਉਨ੍ਹਾਂ ਨੇ ਇਤਿਹਾਸਿਕ ਸਮੱਗਰੀ ਦੀ ਭਾਲ ਕੀਤੀ। ਰਚਨਾ ਵਿੱਚੋਂ ਮਿਲਦਾ ਹੈ ਕਿ ਉਨ੍ਹਾਂ ਨੇ ਭਾਈ ਗੁਰਦਾਸ ਜੀ ਦੀ ਰਚਨਾ 'ਚੋਂ ਚੋਖੀ ਮਦਦ ਲਈ ਹੈ। ਭਾਈ ਮਨੀ ਸਿੰਘ ਜੀ ਦੀ ਜਨਮ ਸਾਖੀ ਤੋਂ ਅਗਵਾਈ ਪ੍ਰਾਪਤ ਕੀਤੀ ਹੈ। ਆਪਣੇ ਕਾਵਿ ਵਿਚ ਸੁਹਜ ਭਰਨ ਲਈ ਲੋੜੀਂਦੇ ਸਰੋਤਾਂ ਦੀ ਵਾਕਫੀਅਤ ਪ੍ਰਾਪਤ ਕਰ ਕੇ ਆਪਣੀ ਰਚਨਾ ਨੂੰ ਮੁੱਲਵਾਨ ਬਣਾਇਆ ਹੈ। ਇਨ੍ਹਾਂ ਤੋਂ ਇਲਾਵਾ ਭਾਈ ਸਾਹਿਬ ਨੇ ਹੋਰ ਵੀ ਕਈ ਸਰੋਤ ਵਰਤੇ ਹਨ। ਜਿਨ੍ਹਾਂ ਬਾਰੇ ਭਾਈ ਵੀਰ ਸਿੰਘ ਜੀ ਨੇ 'ਗੁਰਪ੍ਰਤਾਪ ਸੂਰਜ ਗ੍ਰੰਥ' ਦੀ ਪ੍ਰਸਤਾਵਨਾ ਵਿਚ ਪੂਰਨ ਰੋਸ਼ਨੀ ਪਾਈ ਹੈ। ਕਵੀ ਜੀ ਨੇ ਭਾਈ ਬਾਲੇ ਵਾਲੀ ਜਨਮਸਾਖੀ ਨੂੰ ਆਧਾਰ ਬਣਾਇਆ ਹੈ।

ਆਮ ਵਿਦਵਾਨਾਂ ਨੇ ਇਸ ਜਨਮਸਾਖੀ ਵਿਚ ਗੁਰੂ ਨਾਨਕ ਸਾਹਿਬ ਦੀਆਂ ਘਟਨਾਵਾਂ ਨਾਲ ਸੰਬੰਧਿਤ ਸਾਖੀਆਂ ਤੇ ਹਿੰਦੂ ਮਿਥਿਹਾਸ ਦਾ ਸੁਮੇਲ ਸਮਝਿਆ ਹੈ। ਲੇਖਕ ਦਾ ਹਥਲੀ ਪੁਸਤਕ ਦਾ ਮਨੋਰਥ 'ਨਾਨਕ ਪ੍ਰਕਾਸ਼' ਵਿੱਚੋਂ ਇਤਿਹਾਸਿਕ ਅੰਸ਼ਾਂ ਨੂੰ ਨਿਖਾਰ ਕੇ ਗੁਰੂ ਨਾਨਕ ਸਾਹਿਬ ਦੀ ਯਥਾਰਥ ਤਸਵੀਰ ਪੇਸ਼ ਕਰਨੀ ਹੈ।

ਇਤਿਹਾਸ ਸਾਇੰਸ ਵੀ ਹੈ ਤੇ ਕਲਾ ਵੀ। ਕਲਾ ਵਾਂਗ ਇਤਿਹਾਸ ਵਿਚ ਵੀ ਕਲਪਨਾ ਹੁੰਦੀ ਹੈ, ਪਰ ਇਹ ਗਲਪ ਵਾਂਗ ਨਹੀਂ ਹੁੰਦੀ ਹੈ। ਇਹ ਕਲਪਨਾ

ਸੰਕਲਪਾਤਮਕ ਹੁੰਦੀ ਹੈ ਜੋ ਆਪਣੀ ਜਾਣਕਾਰੀ ਦੇ ਸੋਮੇ ਨੂੰ ਪ੍ਰਪੱਕਤਾ ਬਖ਼ਸ਼ਦੀ ਹੈ। ਭਾਈ ਸੰਤੋਖ ਸਿੰਘ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਮਹਾਂਕਾਵਿ ਲਿਖਿਆ ਹੈ। ਇਸ ਵਿਚ ਭਾਵੇਂ ਕਲਪਨਾਤਮਕ ਉਡਾਰੀਆਂ ਹਨ, ਪਰੰਤੂ ਇਸ ਮਹਾਂਕਾਵਿ ਵਿੱਚੋਂ ਇਤਿਹਾਸਿਕ ਦ੍ਰਿਸ਼ਟੀ ਤੋਂ ਗੈਰ-ਇਤਿਹਾਸਿਕ ਅੰਸ਼ਾਂ ਨੂੰ ਕੱਢਿਆ ਜਾ ਸਕਦਾ ਹੈ। ਡਾ. ਕਿਰਪਾਲ ਸਿੰਘ ਜੀ ਨੇ ਇਸ ਗ੍ਰੰਥ ਵਿੱਚੋਂ ਉਨ੍ਹਾਂ ਅੰਸ਼ਾਂ ਨੂੰ ਸਾਹਮਣੇ ਰੱਖਿਆ ਹੈ, ਜਿਨ੍ਹਾਂ ਵਿਚ ਇਤਿਹਾਸਿਕ ਸੰਕੇਤ ਤੇ ਗਵਾਹੀਆਂ ਯਥਾਰਥਕ ਜੀਵਨ ਨਾਲ ਮੇਲ ਖਾਂਦੀਆਂ ਹਨ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਲ-ਜੀਵਨ ਦੀਆਂ ਘਟਨਾਵਾਂ ਨੂੰ ਇਤਿਹਾਸਿਕ-ਬੋਧ ਰਾਹੀਂ ਪੇਸ਼ ਕੀਤਾ ਹੈ, ਜੋ ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਵਿਚਲੀ ਸੁਭਾਵਕਤਾ ਨੂੰ ਪੇਸ਼ ਕਰਦੀਆਂ ਹਨ। ਉਹ ਇਸ ਪੁਸ਼ਟੀ ਵਜੋਂ ਹੇਠ ਲਿਖੀਆਂ ਸਤਰਾਂ ਪੇਸ਼ ਕਰਦੇ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਭਵਿੱਖਤ ਜੀਵਨ ਵਿਚ ਸੇਵਾ ਭਾਵ ਤੇ ਚੰਗੇਰੀ ਜੀਵਨ-ਜਾਚ ਨੂੰ ਪ੍ਰਤੀਬਿੰਬਤ ਕਰਦੀਆਂ ਹਨ :

*ਕਰਤਿ ਨਿਤਾ ਪ੍ਰਤੀ ਇਹ ਬਿਧ ਕਾਰ। ਦਯਾ ਕਰਨ ਕੋ ਜਿਹ ਬਿਵਹਾਰ*
*ਇਕ ਬਾਸੁਰ ਇਕ ਭਾਂਜਨ ਲੀਨਾ। ਰੰਕ ਪਿਯੋਸ ਇਕ ਤਹਿਂ ਸੁਟ ਦੀਨਾ।*
*ਮੁਰਿ ਕਰਿ ਨਿਜ ਘਰ ਆਏ ਜਬਿ ਹੀ। ਜਨਨੀ ਹੇਰੇ ਰੋਸੀ ਤਬ ਹੀ।*
*ਬੂਝਨ ਲਗੀ, ਕਹਾਂ ਤੈਂ ਗੇਰਾ? ਅਬ ਖੋ ਕਰ ਮਹਿਂ, ਭਈ ਨ ਦੇਰਾ।*

ਡਾ. ਸਾਹਿਬ ਅਨੁਸਾਰ ਅਧਿਆਤਮਕ ਵਿਅਕਤੀਆਂ ਦੇ ਮੁੱਢਲੇ ਜੀਵਨ ਦੇ ਹਲਾਤਾਂ ਦਾ ਪਤਾ ਨਹੀਂ ਲਗਦਾ। ਉਨ੍ਹਾਂ ਦੀ ਵਡਿਆਈ ਉਨ੍ਹਾਂ ਦੀ ਬਣੀ ਪ੍ਰਤਿਭਾ ਨੂੰ ਸਾਹਮਣੇ ਰੱਖ ਕੇ ਲਿਖੀ ਜਾਂਦੀ ਹੈ। ਉਨ੍ਹਾਂ ਦੀ ਪ੍ਰਤਿਭਾ 'ਚੋਂ ਹੀ ਜੀਵਨ ਦੀਆਂ ਹਾਲਤਾਂ ਦਾ ਨਿਰਣਾ ਕੀਤਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜੀ ਦੇ ਜੀਵਨ ਨੂੰ ਦੇਖਣ ਦੇ ਨਜ਼ਰੀਏ ਨੂੰ ਸਾਹਮਣੇ ਰੱਖ ਕੇ ਸੰਪਾਦਕ ਨੇ ਨਵੇਂ ਤੱਥਾਂ ਦਾ ਨਿਰੂਪਣ ਕੀਤਾ ਹੈ, ਜਿਵੇਂ 'ਪਟੀ' ਦੀ ਰਚਨਾ ਉਨ੍ਹਾਂ ਅਨੁਸਾਰ ਪ੍ਰੌੜ ਉਮਰ ਦੀ ਪੱਕੀ ਰਚਨਾ ਹੈ:

*ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥*
*ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥* *(ਪੰਨਾ ੪੩੩)*

ਸ੍ਰੀ ਗੁਰੂ ਨਾਨਕ ਦੇਵ ਜੀ ਅਧਿਆਤਮਕ ਪੁਰਸ਼ ਸਨ ਅਤੇ ਉਨ੍ਹਾਂ ਨੇ ਸਭ ਧਰਮਾਂ ਦਾ ਅਧਿਐਨ ਕੀਤਾ ਸੀ, ਤਾਂ ਹੀ ਉਨ੍ਹਾਂ ਦੀ ਬਾਣੀ ਵਿਚ ਅੰਕਿਤ ਪ੍ਰੌੜ ਸ਼ਬਦਾਂ ਦੀ ਗਵਾਹੀ ਮਿਲਦੀ ਹੈ। ਹੱਕ-ਹਲਾਲ, ਕੁਰਾਨ, ਇਜ਼ਰਾਈਲ ਫਰਿਸ਼ਤਾ, ਦੋਜਕ ਤੇ ਬਹਿਸ਼ਤ ਆਦਿ ਸ਼ਬਦ ਉਨ੍ਹਾਂ ਦੇ ਪ੍ਰੌੜ ਵਿਚਾਰ ਤੇ ਡੂੰਘੀ ਵਾਕਫੀਅਤ ਦੀ ਹਾਮੀ ਭਰਦੇ ਹਨ।

ਡਾ. ਕਿਰਪਾਲ ਸਿੰਘ ਜੀ ਨੇ ਭਾਈ ਸਾਹਿਬ ਜੀ ਦੇ ਵਿਚਾਰਾਂ ਦਾ ਹੂਬਹੂ ਸਮਰਥਨ ਨਹੀਂ ਕੀਤਾ, ਸਗੋਂ ਜਿੱਥੇ ਗੈਰ-ਵਿਗਿਆਨਕਤਾ ਨਜ਼ਰੀ ਪੈਂਦੀ ਹੈ, ਉੱਥੇ ਆਪਣੇ ਵਿਚਾਰ ਲਿਖ ਦਿੱਤੇ, ਸਗੋਂ ਜਿੱਥੇ ਗੈਰ-ਵਿਗਿਆਨਕਤਾ ਨਜ਼ਰੀਂ ਪੈਂਦੀ ਹੈ, ਉੱਥੇ ਆਪਣੇ ਵਿਚਾਰ ਲਿਖ ਦਿੱਤੇ ਹਨ ਜਿਵੇਂ ਕਿ ਗੁਰੂ ਸਾਹਿਬ ਦਾ ਵਿਆਹ ਰਾਇਭੋਇ ਦੀ ਤਲਵੰਡੀ ਵਿਖੇ ਹੋਇਆ, ਪਰ ਬਾਲੇ ਵਾਲੀ ਜਨਮਸਾਖੀ ਦੇ ਆਧਾਰ

'ਤੇ ਕਵੀ ਭਾਈ ਸੰਤੋਖ ਸਿੰਘ ਜੀ ਨੇ ਸੁਲਤਾਨਪੁਰ ਲਿਖਿਆ ਹੈ। ਪਰ ਡਾ. ਸਾਹਿਬ ਅਨੁਸਾਰ ਅਜਿਹਾ ਉੱਚਿਤ ਪ੍ਰਤੀਤ ਨਹੀਂ ਹੁੰਦਾ ਕਿਉਂਕਿ ਭੈਣਾਂ ਦੇ ਘਰ ਭਰਾਵਾਂ ਦੇ ਵਿਆਹ ਨਹੀਂ ਹੁੰਦੇ। ਪਰ ਨਾਲ ਹੀ ਉਨ੍ਹਾਂ ਜਿੱਥੇ ਭਾਈ ਸੰਤੋਖ ਸਿੰਘ ਜੀ ਦੂਰਦ੍ਰਿਸ਼ਟੀ ਭਾਸਦੀ ਹੈ, ਉੱਥੇ ਉਹ ਕਵੀ ਜੀ ਦੀ ਰੱਜ ਕੇ ਸਰਾਹੁਣਾ ਕਰਦੇ ਹਨ।

ਭਾਈ ਸੰਤੋਖ ਸਿੰਘ ਜੀ ਦੀ ਇਸਤਰੀ ਮਨ ਦੀ ਸੂਝ ਬਹੁਤ ਵਿਕਸਿਤ ਸੀ, ਜਿਸ ਦਾ ਪ੍ਰਮਾਣ ਉਨ੍ਹਾਂ ਵੱਲੋਂ ਪੇਸ਼ ਮਾਤਾ ਸੁਲੱਖਣੀ ਦੀ ਆਪਣੀ ਮਾਤਾ ਨਾਲ ਵਾਰਤਾਲਾਪ ਦਰਸਾਈ ਹੈ। ਫਿਰ ਉਨ੍ਹਾਂ ਦੀ ਵਾਰਤਾਲਾਪ ਚੰਦੋਰਾਣੀ ਤੇ ਬੇਬੇ ਨਾਨਕੀ ਨਾਲ ਤੇ ਮਾਤਾ ਸੁਲੱਖਣੀ ਨਾਲ ਪੇਸ਼ ਹੋਈ ਹੈ। ਇਹ ਸਾਰੀ ਵਾਰਤਾਲਾਪ ਬੜੀ ਹੀ ਯਥਾਰਥਕ ਤੇ ਮਾਨਵੀ-ਸੰਵੇਦਨਾ ਵਾਲੀ ਹੈ। ਇਸ ਵਾਰਤਾਲਾਪ ਵਿੱਚੋਂ ਇਸਤਰੀ ਮਨ ਦੀ ਸੰਵੇਦਨਾ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ। ਮਾਤਾ ਸੁਲੱਖਣੀ ਜੀ ਆਪਣਾ ਹਿਰਦਾ ਮਾਤਾ ਚੰਦੋਰਾਣੀ ਨਾਲ ਫਰੋਲਦੀ ਹੈ। ਫਿਰ ਮਾਤਾ ਚੰਦੋਰਾਣੀ ਬੇਬੇ ਨਾਨਕੀ ਜੀ ਨਾਲ ਅਪਣਤ ਤੇ ਅਣਖ ਭਰਪੂਰ ਹਿਰਖ ਵੀ ਕਰਦੀ ਹੈ। ਇਹ ਮੁਲਾਕਾਤ ਬੜੀ ਦਿਲਚਸਪ, ਸਮਾਜਿਕ ਤੇ ਪਰਵਾਰਿਕ ਸੰਬੰਧਾਂ ਨਾਲ ਓਤਪੋਤ ਹੈ। ਬੇਬੇ ਨਾਨਕੀ ਜੀ ਸਾਰੀ ਵਾਰਤਾਲਾਪ ਨੂੰ ਧੀਰਜ ਨਾਲ ਸੁਣਦਿਆਂ ਆਪਣੇ ਭਰਾ ਦੇ ਸੁਭਾਅ ਦਾ ਹਰ ਪੱਖੋਂ ਜਾਇਜ਼ਾ ਲੈਂਦਿਆਂ ਗੁਰੂ ਜੀ ਦੀ ਹਮਾਇਤ ਇੰਨੀ ਸੂਝ-ਬੂਝ ਨਾਲ ਕਰਦੀ ਹੈ ਕਿ ਚੰਦੋਰਾਣੀ ਨਿਰਉੱਤਰ ਜੋ ਜਾਂਦੀ ਹੈ। ਮਾਤਾ ਸੁਲੱਖਣੀ ਜੀ ਸਾਰੀ ਗੱਲਬਾਤ ਨੂੰ ਸਮਝਦਿਆਂ ਫਿਰ ਆਪਣੀ ਮਾਤਾ ਨਾਲ ਹੇਠ ਲਿਖੇ ਸ਼ਬਦਾਂ ਵਿਚ ਆਪਣੇ ਹਾਵਭਾਵ ਸਾਂਝੇ ਕਰਦੀ ਹੈ :

*ਸੁਨੀ ਸੁਲੱਖਨੀ ਅਸਿਬਿਧ ਬਾਨੀ। ਕਹਿਨਿ ਲਗੀ 'ਹੇ' ਮਾਤ ਸਯਾਨੀ।*
*ਅਮ ਨ ਵਸਨ ਭੂਖਨ ਬਰ ਜੇਤੇ। ਸਰਬ ਪ੍ਰਕਾਰ ਦਏ ਮੁਝ ਤੇਤੇ।*
*ਅਚਰ ਵਸਤ ਕੀ ਕਮੀ ਨ ਮੋਕੋ। ਰਿਹੇ ਜੁ ਦੁੱਖ ਸੋ ਭਾਖਤ ਤੋਕੋ।*
*ਕਬਹਿ ਪ੍ਰੀਤਿ ਕਰ ਆਇ ਨ ਸਦਨਾ। ਮੁਝ ਸੋਂ ਬੋਲਯੋ ਬਿਹਸ ਨ ਬਦਨਾ।*

ਕਵੀ ਇੰਨੀ ਸੁਘੜਤਾ ਨਾਲ ਬੇਬੇ ਨਾਨਕੀ ਜੀ ਦੀ ਵਾਰਤਾਲਾਪ ਨੂੰ ਪੇਸ਼ ਕਰਦਾ ਹੈ, ਜਿਸ ਨਾਲ ਚੰਦੋ ਰਾਣੀ ਸੰਤੁਸ਼ਟਤਾ ਹਾਸਲ ਕਰ ਲੈਂਦੀ ਹੈ। ਉਹ ਆਪਣੀ ਪੁੱਤਰੀ ਨੂੰ ਪਤੀ ਦੀ ਸੇਵਾ ਕਰਨ ਦਾ ਉਪਦੇਸ਼ ਦਿੰਦੀ ਹੈ :

*ਤੂੰ ਨੈਹਰ ਘਰ ਹੁਤੀ ਦੁਲਾਰੀ।*
*ਨਹਿੰ ਜਾਨਹਿ ਕਛੁਓ ਸੇਵ ਪ੍ਰਕਾਰੀ।*
*ਭਲੇ ਰੀਝਾਇ ਸਰਬ ਸੁੱਖ ਲੀਜੈ।*
*ਪਤਿ ਕੀ ਸੇਵ ਕਰਤ ਤਿਬ ਲੇਤੀ।*
*ਸੁਖੀ ਰਹਿਤ ਦਵੈ ਲੋਕਨ ਤੇਤੀ।*
*ਅਸ ਪ੍ਰਕਾਰ ਦੀ ਸੀਖ ਸਿਖਾਨੀ।*
*ਕਿਤਕ ਦਿਵਸ ਰਹਿ ਚੰਦੋਰਾਨੀ।*

ਭਾਈ ਸੰਤੋਖ ਸਿੰਘ ਵੱਲੋਂ ਰਚਿਤ ਇਤਿਹਾਸ ਦੇ ਅਜਿਹੇ ਵਿਵੇਕ ਵਿਚਾਰਾਂ ਨੂੰ ਇਸ ਤਰ੍ਹਾਂ ਮਾਨਸਿਕ ਸੂਝ ਤੇ ਸਿਆਣਪ ਨਾਲ ਸੁੰਦਰ ਕਾਵਿ ਸ਼ਬਦਾਂ ਵਿਚ ਪਰੋਇਆ ਹੈ, ਜਿਸ ਨਾਲ ਉਨ੍ਹਾਂ ਵਿਚਾਰਾਂ ਦੀ ਤਾਰਕਿਕਤਾ ਤੇ ਪਰਪੱਕਤਾ ਦਿਸ ਆਉਣ ਕਰਕੇ ਡਾ. ਸਾਹਿਬ ਅਜਿਹੇ ਤੱਤਾਂ ਦੀ ਭਰਪੂਰ ਸਰਾਹੁਣਾ ਕਰਦੇ ਹਨ, ਪਰੰਤੂ ਮਿਥਿਹਾਸਿਕ ਤੱਥਾਂ ਨੂੰ ਆਪਣੀ ਇਤਿਹਾਸਿਕ ਤੇ ਵਿਗਿਆਨਕ ਸੂਝ ਵਿਚ ਉਹ ਮਹੱਤਤਾ ਪ੍ਰਦਾਨ ਨਹੀਂ ਕਰਦੇ। ਇਸੇ ਕਰਕੇ ਭਾਈ ਸਾਹਿਬ ਵੱਲੋਂ ਸਫਰਨਾਮਿਆਂ ਦਾ ਜੋ ਹਾਲ ਕਾਲਪਨਿਕ ਉਡਾਰੀਆਂ ਨਾਲ ਦਰਸਾਇਆ ਹੈ, ਉਨ੍ਹਾਂ ਪ੍ਰਤੀ ਉਹ ਹਾਮੀ ਨਹੀਂ ਭਰਦੇ।

ਮੱਕੇ ਜਾਣ ਦੀ ਸਾਖੀ ਬਾਰੇ ਵੀ ਡਾ. ਸਾਹਿਬ ਇਤਿਹਾਸਿਕ ਨਜ਼ਰੀਏ ਰਾਹੀਂ ਇਹ ਸਿੱਟਾ ਕੱਢਦੇ ਹਨ ਕਿ ਗੁਰੂ ਸਾਹਿਬ ਮਖਦੂਨ ਬਹਾਉਦੀਨ ਨਾਲ ਮਿਲ ਕੇ ਇਕੱਠੇ ਤੁਰੇ ਸਨ। ਉਸ ਵਿਚ ਪਈ ਬੇੜੀ ਦੀ ਗਵਾਹੀ ਦਿੰਦੇ ਹਨ। ਦੋਵੇਂ ਮਖਦੂਨ ਸੱਖਰ ਦੇ ਅਸਥਾਨ 'ਤੇ ਪੁੱਜੇ, ਜੋ ਗੁਜਰਾਤ ਵਿਚ ਜ਼ਿਲ੍ਹਾ ਭੁਜ ਵਿਚ ਸਥਿਤ ਹੈ ਤੇ ਜੋ ਉਸ ਸਮੇਂ ਦੀ ਬੰਦਰਗਾਹ ਸੀ। ਉਸ ਤੋਂ ਅੱਗੇ ਸਮੁੰਦਰੀ ਰਸਤੇ ਬਾਦਬਾਨੀ ਜਹਾਜ਼ 'ਤੇ ਮੱਕੇ ਪੁੱਜੇ। ਉਨ੍ਹਾਂ ਦੀ ਸਮੁੰਦਰੀ ਰਸਤੇ ਪੁੱਜਣ ਦੀ ਪੁਸ਼ਟੀ ਭਾਈ ਗੁਰਦਾਸ ਜੀ ਦੀ ਵਾਰ ਦੇ ਹਵਾਲੇ ਨਾਲ ਕੀਤੀ ਹੈ। ਫਿਰ ਮੱਕੇ ਫਿਰਨ ਦੀ ਗੱਲ ਬਾਰੇ ਲੇਖਕ ਨੇ ਨਿਤਾਰਿਆ ਹੈ ਕਿ ਮੇਰੇ ਪੈਰ ਉੱਧਰ ਕਰ ਦਿਓ, ਜਿੱਧਰ ਰੱਬ ਨਹੀਂ ਹੈ।

'ਨਾਨਕ ਪ੍ਰਕਾਸ਼' ਵਿਚ ਦਿੱਤੇ ਗਏ ਮਿਥਿਹਾਸਿਕ ਹਵਾਲਿਆਂ ਸਬੰਧੀ ਡਾ. ਸਾਹਿਬ ਆਪਣਾ ਨਿਰਣਾ ਦਿੰਦੇ ਹੋਏ ਲਿਖਦੇ ਹਨ :

"ਮਨੋਵਿਗਿਆਨੀ ਦੱਸਦੇ ਹਨ ਕਿ ਮਨੁੱਖੀ ਮਨ ਵਿਚ ਹਰ ਤਰ੍ਹਾਂ ਦੀ ਜਾਣਕਾਰੀ ਦੀਆਂ ਲੜੀਆਂ ਬਣੀਆਂ ਹੁੰਦੀਆਂ ਹਨ ਜਿਨ੍ਹਾਂ ਨੂੰ ਆਤਮ-ਚੇਤਨਾ ਜਾਂ ਆਤਮ ਬੋਧ ਦਾ ਸਮੂਹ ਕਹਿੰਦੇ ਹਨ। ਜਦੋਂ ਕੋਈ ਉਦੇਸ਼ ਜਾਂ ਸਿੱਖਿਆ ਮਨੁੱਖੀ ਆਤਮ-ਬੋਧ ਦੀ ਲੜੀ ਨਾਲ ਜੁੜ ਜਾਂਦੀ ਹੈ ਤਾਂ ਉਹ ਦ੍ਰਿੜ੍ਹ ਹੋ ਜਾਂਦੀ ਹੈ। ਇਸ ਲਈ ਗੁਰੂ ਸਾਹਿਬ ਨੇ ਆਪਣੇ ਸੰਕਲਪਾਂ ਨੂੰ ਦ੍ਰਿੜ੍ਹ ਕਰਨ ਲਈ ਹਿੰਦੂ ਮਿਥਿਹਾਸ 'ਚੋਂ ਹਵਾਲੇ ਦਿੱਤੇ ਹਨ। ਭਾਈ ਵੀਰ ਸਿੰਘ ਨੇ ਵੀ ਭਾਈ ਸੰਤੋਖ ਸਿੰਘ ਬਾਰੇ ਲਿਖਿਆ ਕਿ ਉਨ੍ਹਾਂ ਨੇ ਇਨ੍ਹਾਂ ਹਵਾਲਿਆਂ ਨੂੰ ਇਤਿਹਾਸ ਨਹੀਂ ਕਿਹਾ, ਕਥਾ ਨਹੀਂ ਕਿਹਾ, ਪਰ ਪੌਰਾਣਿਕ ਕਹਾਣੀ ਆਖਿਆ ਹੈ। ਪੱਛਮੀ ਇਤਿਹਾਸਕਾਰ ਕਨਿੰਘਮ ਨੇ ਵੀ ਲਿਖਿਆ ਹੈ ਕਿ ਗੁਰੂ ਸਾਹਿਬ ਤੇ ਸਿੱਖ ਸਾਹਿਤਯ ਵਿਚ ਜੋ ਪੌਰਾਣਿਕ ਜ਼ਿਕਰ ਆ ਜਾਂਦੇ ਹਨ, ਉਹ ਸਿੱਖ ਈਮਾਨ ਦਾ ਹਿੱਸਾ ਨਹੀਂ ਹਨ, ਸਗੋਂ ਸਿੱਖੀ ਅਸੂਲਾਂ ਦੇ ਪ੍ਰਤੀਪਾਦਕ ਕਰਨ ਹਿਤ ਕੇਵਲ ਦ੍ਰਿਸ਼ਟਾਂਤ ਮਾਤਰ ਵਰਤੇ ਹਨ।"

ਏਮਨਾਬਾਦ ਵਾਲੀ ਸਾਖੀ ਦੀ ਵਿੱਥਿਆ ਗੁਰੂ ਨਾਨਕ ਸਾਹਿਬ ਦੀ ਮੌਜੂਦਗੀ ਵਿਚ ਹੋਈ। ਲੇਖਕ ਨੇ ਸਪੱਸ਼ਟ ਕੀਤਾ ਹੈ ਕਿ ਇਸ ਨਗਰ ਦਾ ਪਹਿਲਾ ਨਾਂ ਸੱਯਦਪੁਰ ਸੀ ਜਿਸ ਦਾ ਜ਼ਿਕਰ 'ਤੌਜ਼ਕਿ-ਬਾਬਰੀ' ਵਿਚ ਤੇ 'ਪੁਰਾਤਨ ਜਨਮਸਾਖੀ' ਵਿਚ ਲਿਖਿਆ ਮਿਲਦਾ ਹੈ। ਇਹ ਸੱਯਦਪੁਰ ਕੁਝ ਸਮੇਂ ਲਈ ਉੱਜੜ ਗਿਆ ਸੀ।

ਦੋਬਾਰਾ ਮੁਹੰਮਦ ਅਮੀਨ ਨੇ ਬਾਦਸ਼ਾਹ ਅਕਬਰ ਦੇ ਸਮੇਂ ਆਬਾਦ ਕੀਤਾ ਸੀ। ਏਮਨਾਬਾਦ ਦੀ ਤਬਾਹੀ ਦਾ ਲੋਕਾਂ ਨੇ ਮੁਕਾਬਲਾ ਕੀਤਾ। ਜ਼ੁਲਮ ਦਾ ਅਕਸ ਗੁਰੂ ਨਾਨਕ ਬਾਣੀ ਵਿਚ ਮਿਲਦਾ ਹੈ:

*ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ॥*
*ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ॥*
*ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥*
*ਆਦੇਸੁ ਬਾਬਾ ਆਦੇਸੁ॥*
*ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥ (ਪੰਨਾ ੪੧੭)*

ਡਾ. ਸਾਹਿਬ ਭਾਈ ਸੰਤੋਖ ਸਿੰਘ ਦੇ ਇਤਿਹਾਸ ਲਿਖਣ ਦੀ ਪਰਪਾਟੀ ਬਾਰੇ ਲਿਖਦੇ ਹਨ ਕਿ ਸਿੱਖ ਇਤਿਹਾਸ ਗੋਸ਼ਟਾਂ, ਸਾਖੀਆਂ ਅਤੇ ਵਾਰਤਾਲਾਪਾਂ ਦੇ ਰੂਪ ਵਿਚ ਲਿਖਿਆ ਜਾਂਦਾ ਸੀ ਅਤੇ ਮੁਸਲਮਾਨਾਂ ਦੇ ਪ੍ਰਭਾਵ ਹੇਠ ਰੋਜ਼ਨਾਮਚਿਆਂ ਤੋਂ ਵੀ ਸਹਾਇਤਾ ਲਈ ਜਾਂਦੀ ਸੀ। ਭਾਈ ਸੰਤੋਖ ਸਿੰਘ ਤੋਂ ਪਹਿਲਾਂ ਲਿਖੇ ਗੁਰਬਿਲਾਸ ਤੇ ਮਹਿਮਾ ਪ੍ਰਕਾਸ਼ ਆਦਿ ਕਾਵਿ ਵਿਚ ਹੀ ਲਿਖੇ ਗਏ ਤੇ ਭਾਈ ਸੰਤੋਖ ਸਿੰਘ ਨੇ ਵੀ ਇਹੀ ਰਾਹ ਚੁਣਿਆ ਹੈ। ਉਸ ਸਮੇਂ ਬ੍ਰਿਜ ਭਾਸ਼ਾ ਪ੍ਰਚਲਿਤ ਸੀ, ਭਾਈ ਸਾਹਿਬ ਨੇ ਇਸੇ ਲੀਹ ਨੂੰ ਅੱਗੇ ਤੋਰਦਿਆਂ ਬ੍ਰਿਜੀ (ਬ੍ਰਿਜ ਭਾਸ਼ਾ) ਵਿਚ ਕਾਵਿ ਰਚਨਾ ਕੀਤੀ ਤੇ ਇਤਿਹਾਸ ਨੂੰ ਪੇਸ਼ ਕੀਤਾ ਹੈ।

ਉਨ੍ਹਾਂ ਨੇ ਇਤਿਹਾਸ ਲਿਖਣ ਲਈ ਕਈ ਤਰ੍ਹਾਂ ਦੀ ਕਲਪਨਾ ਦਾ ਸਹਾਰਾ ਲਿਆ ਹੈ। ਨਾਵਲਕਾਰ ਦੀ ਕਲਪਨਾ ਦਾ ਸਹਿਯੋਗ ਵੀ ਲਿਆ ਹੈ ਅਤੇ ਇਤਿਹਾਸਿਕ ਕਲਪਨਾ ਦਾ ਵੀ। ਡਾ. ਕਿਰਪਾਲ ਸਿੰਘ ਹੋਰਾਂ ਨੇ ਭਾਈ ਸਾਹਿਬ ਦੀ ਇਤਿਹਾਸਿਕ ਕਲਪਨਾ ਦੇ ਪ੍ਰਯੋਗ ਨੂੰ ਉਨ੍ਹਾਂ ਵੱਲੋਂ ਪੇਸ਼ ਬਾਲਪਨ ਦੀਆਂ ਸਾਖੀਆਂ ਨੂੰ ਅਗਰਭੂਮਿਤ ਕੀਤਾ ਹੈ। ਗੁਰੂ ਜੀ ਵਲੋਂ ਕੀਤੇ ਬਾਲ-ਕੌਤਕ ਦਾ ਜ਼ਿਕਰ, ਮਾਂ-ਬਾਪ ਵੱਲੋਂ ਕੀਤੇ ਲਾਡ-ਪਿਆਰ ਦਾ ਵਰਣਨ ਤੇ ਉਸ ਸਮੇਂ ਦੀਆਂ ਰੀਤਾਂ-ਰਿਵਾਜਾਂ ਦਾ ਜ਼ਿਕਰ, ਆਪਣੀ ਕਲਪਨਾ ਰਾਹੀਂ ਬਾਲ-ਚੋਜਾਂ ਤੇ ਮਾਪਿਆਂ ਦੀ ਬੱਚਿਆਂ ਪ੍ਰਤੀ ਖਿੱਚ ਨੂੰ ਦਰਸਾਅ ਕੇ ਇਤਿਹਾਸਿਕ ਕਲਪਨਾ ਦੀ ਖੂਬਸੂਰਤ ਪੇਸ਼ਕਾਰੀ ਕੀਤੀ ਗਈ ਹੈ। ਇੰਜ ਹੀ ਉਨ੍ਹਾਂ ਨੇ ਇਸਤਰੀ ਮਨ ਦੀਆ ਅਭਿਲਾਖਾਵਾਂ, ਸੰਵੇਦਨਾਵਾਂ ਅਤੇ ਸਮੇਂ ਦੇ ਅਨੁਕੂਲ ਇਸਤਰੀ ਦਾ ਹਿਰਖ ਅਤੇ ਸ਼ਿਕਾਇਤਾਂ ਨੂੰ ਵੀ ਨਿਰੂਪਣ ਕੀਤਾ ਹੈ।

ਅੰਤ ਵਿਚ ਪੁਸਤਕ ਦੇ ਸੰਖੇਪ ਨਿਰੀਖਣ ਰਾਹੀਂ ਇਹ ਸਿੱਟਾ ਨਿਕਲਦਾ ਹੈ ਕਿ ਭਾਈ ਸੰਤੋਖ ਸਿੰਘ ਦੀ ਰਚਨਾ 'ਨਾਨਕ ਪ੍ਰਕਾਸ਼' ਇਕ ਮਹਾਨ ਰਚਨਾ ਹੈ। ਇਸੇ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਨੇ ਇਸ ਦੀ ਮਹਾਨਤਾ ਨੂੰ ਸਮਝਦਿਆਂ ਇਸ ਦੀ ਪੁਨਰ-ਸੰਪਾਦਨਾ (ਸਮੇਤ ਗੁਰ ਪ੍ਰਤਾਪ ਸੂਰਜ ਗ੍ਰੰਥ) ਡਾ. ਕਿਰਪਾਲ ਸਿੰਘ ਹੋਰਾਂ ਨੂੰ ਸੌਂਪੀ ਹੈ ਅਤੇ ਉਨ੍ਹਾਂ ਨੇ ਵੀ ਇਸ ਕਾਰਜ ਨੂੰ ਪੂਰਨਤਾ ਪ੍ਰਦਾਨ ਕਰਨ ਲਈ ਸੱਚੇ ਹਿਰਦਿਉਂ ਬੀੜਾ ਚੁੱਕਿਆ ਹੈ। ਇੱਥੇ ਇਹ ਆਖਣਾ ਵੀ

ਕੁਥਾਂ ਨਹੀਂ ਹੋਵੇਗਾ ਕਿ ਇਸ ਗ੍ਰੰਥ ਵਿਚ ਕੁਝ ਇਤਿਹਾਸਿਕ ਘਾਟਾਂ ਵੀ ਹਨ, ਜਿਸ ਦੇ ਅਨੇਕਾਂ ਹੀ ਕਾਰਨ ਹਨ। ਵਿਸ਼ੇਸ਼ ਕਰਕੇ ਉਹ ਸਮਾਂ ਅਜਿਹਾ ਸੀ, ਜਦੋਂ ਸਿੱਖਾਂ ਵਿਚ ਬ੍ਰਾਹਮਣੀ ਪ੍ਰਭਾਵ ਪੈ ਚੁੱਕਾ ਸੀ ਅਤੇ ਕਰਾਮਾਤੀ ਘਟਨਾਵਾਂ ਦਾ ਅਸਰ ਵੀ ਪ੍ਰਤੱਖ ਸੀ। ਫਿਰ ਵੀ ਗੁਰੂ ਸਾਹਿਬ ਜੀ ਸ਼ਖਸੀਅਤ ਨੂੰ ਭਾਈ ਸਾਹਿਬ ਨੇ ਚਮਕਦਾਰ ਬਣਾ ਕੇ ਵਿਲੱਖਣਤਾ ਸਹਿਤ ਪੇਸ਼ ਕੀਤਾ ਹੈ। ਉਨ੍ਹਾਂ ਦਾ ਕਾਵਿ ਹੁਨਰ ਕਮਾਲ ਦਾ ਸੀ। ਪ੍ਰੋ: ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ 'ਭਾਈ ਸੰਤੋਖ ਸਿੰਘ' ਦੇ ਇਕ ਲੇਖ ਵਿਚ ਭਾਈ ਸਾਹਿਬ ਦੀ ਕਾਵਿ-ਕੌਸ਼ਲਤਾ ਤੇ ਇਤਿਹਾਸ (ਗੁਰੂ ਸਾਹਿਬਾਨਾਂ ਦਾ) ਨੂੰ ਬੜੀ ਰੀਝ ਨਾਲ ਚਿਤਰਿਆ ਹੈ। ਉਨ੍ਹਾਂ ਅਨੁਸਾਰ, "ਭਾਈ ਸੰਤੋਖ ਸਿੰਘ ਨੂੰ ਸਾਹਿਤਕ ਨੁਕਤਾ ਨਿਗਾਹ ਤੋਂ ਸਿੱਖਾਂ ਦਾ ਫਿਰਦੌਸੀ ਤੇ ਤੁਲਸੀ ਦਾਸ ਕਿਹਾ ਜਾ ਸਕਦਾ ਹੈ।" ਭਾਈ ਸਾਹਿਬ ਵਿਚ ਅਲੰਕਾਰਾਂ ਤੇ ਰਸਾਂ ਦੇ ਚਮਤਕਾਰੀ ਗੁਣਾਂ ਤੋਂ ਇਲਾਵਾ ਆਮ ਵਾਕਫੀ ਤੇ ਚਿੱਤਰਕਾਰੀ ਦੇ ਗੁਣ ਹੈਰਾਨ ਕਰਨ ਵਾਲੇ ਹਨ। ਇਸ ਲੇਖ ਵਿਚ ਉਨ੍ਹਾਂ ਬਾਰੇ ਬਹੁਤ ਲਿਖਣਾ ਇਸ ਲੇਖ ਦਾ ਮਨੋਰਥ ਨਹੀਂ, ਪਰ ਇਸ ਦੀ ਵਿਸ਼ੇਸ਼ਤਾ ਦਰਸਾਉਣ ਲਈ ਫਿਰ ਪ੍ਰੋ: ਪਿਆਰਾ ਸਿੰਘ ਪਦਮ ਦੇ ਸ਼ਬਦਾਂ ਵਿਚ ਭਾਈ ਸਾਹਿਬ ਦੀ ਕਾਵਿ-ਕੌਸ਼ਲਤਾ ਤੇ ਸਰਲਤਾ, ਤੁਲਸੀਦਾਸ ਵਾਲੀ ਸ਼ਰਧਾ-ਭਾਵਨਾ, ਸੂਰਦਾਸ ਵਾਲੀ ਮਧੁਰਤਾ, ਭਾਵ ਚਿੱਤਰਕਾਰੀ, ਕੇਸ਼ਵਦਾਸ ਵਾਲੀ ਵਿਦਵਤਾ ਚਾਂਦ ਬਰਦਾਈ ਤੇ ਭੂਸ਼ਣ ਵਾਲੀ ਬੀਰਤਾ ਦੀ ਚਮਕ ਜੇ ਅਸੀਂ ਇਕ ਥਾਂ ਵੇਖਣੀ ਹੋਵੇ ਤਾਂ ਇਸ ਦੇ ਭਾਈ ਸਾਹਿਬ ਦੀ ਕਾਵਿ-ਰਚਨਾ ਵਿਚ ਸਹਿਜੇ ਹੀ ਦਰਸ਼ਨ ਹੋ ਸਕਦੇ ਹਨ।"

ਡਾ. ਕਿਰਪਾਲ ਸਿੰਘ ਹੋਰਾਂ ਨੇ ਭਾਈ ਸਾਹਿਬ ਦੇ ਮਹਾਨ ਗ੍ਰੰਥਾਂ ਨੂੰ ਪੜ੍ਹਿਆ, ਵਾਚਿਆ ਤੇ ਖੋਜਿਆ ਵੀ ਹੈ ਤੇ ਉਨ੍ਹਾਂ ਦੀ ਕਾਵਿਕ ਚਮਤਕਾਰੀ ਤੋਂ ਬੇਹੱਦ ਪ੍ਰਭਾਵਿਤ ਵੀ ਹੋਏ ਹਨ। ਡਾ. ਸਾਹਿਬ ਇਕੱਲੇ ਇਤਿਹਾਸਿਕ ਪਾਰਖੂ ਹੀ ਨਹੀਂ ਹਨ, ਸਗੋਂ ਉਹ ਪੂਰਨ ਗੁਰਸਿੱਖੀ ਸ਼ਖ਼ਸੀਅਤ ਵਾਲੇ ਗੁਰਵਿਅਕਤੀਆਂ ਦੀ ਪ੍ਰਤਿਭਾ ਤੋਂ ਕੀਲੇ ਹੋਏ ਸ਼ਰਧਾਵਾਨ ਇਤਿਹਾਸਕਾਰ ਹਨ। ਉਨ੍ਹਾਂ ਵਲੋਂ ਪੁਨਰ-ਸੰਪਾਦਿਤ ਇਸ ਰਚਨਾ ਨੂੰ ਹਰ ਪਾਠਕ ਦੀ ਸਮਝ-ਗੋਚਰੇ ਕਰਨ ਲਈ ਹਰ ਇਕ ਸਤਰ ਦਾ ਭਾਵ-ਅਰਥ ਕੀਤਾ ਗਿਆ ਹੈ ਤੇ ਨਾਲ-ਨਾਲ ਔਖੇ ਸ਼ਬਦਾਂ ਦੇ ਅਰਥ ਵੀ ਦਿੱਤੇ ਹਨ। ਇਸ ਦੇ ਨਾਲ ਹੋਰ ਵਾਧਾ ਇਹ ਕੀਤਾ ਹੈ ਕਿ ਹਰ ਅਧਿਆਇ ਦਾ ਸਾਰ ਵੀ ਲਿਖ ਦਿੱਤਾ ਹੈ ਤਾਂ ਕਿ ਪਹਿਲੋਂ ਪੜ੍ਹੇ ਹੋਏ ਪਾਠ ਦੀ ਪੂਰੀ ਤਸਵੀਰ ਮਨ ਵਿਚ ਉਲੀਕੀ ਜਾ ਸਕੇ। ਉਨ੍ਹਾਂ ਨੇ ਇਤਿਹਾਸਿਕ ਪੱਖ ਤੋਂ ਬੇਅੰਕਤ ਗੁੰਝਲਾਂ ਦਾ ਨਿਪਟਾਰਾ ਕੀਤਾ ਹੈ ਤੇ ਪ੍ਰਮਾਣਿਕ ਲਈ ਬੇਅੰਤ ਹਵਾਲਿਆਂ ਨਾਲ ਇਸ ਦੀ ਸਾਰਥਿਕਤਾ ਨੂੰ ਪ੍ਰਮਾਣਿਕ ਬਣਾਇਆ ਹੈ ਤਾਂ ਕਿ ਹਰ ਗੱਲ ਦਾ ਤਰਕ ਭਰਪੂਰ ਵਰਤਾਰਾ ਸਮਝ ਵਿਚ ਆ ਜਾਵੇ।

ਰੀਵਿਊਕਾਰ
ਸ. ਪ੍ਰੀਤਮ ਸਿੰਘ (ਡਾ.)